ੴ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

| ਮਾਨਾਂ ਵਾਲਾ ਹੋਲਾ<br>ਹਰਬੰਸ ਸਿੰਘ ਚਾਨਾ<br>੭ ਕਾਰਲਾਇਲ ਐਵੀਨਿਊ<br>ਸਾਊਥਾਲ ਮਿਡਲਸੈਕਸ<br>ਇੰਗਲੈਂਡ ਯੂ ਕੇ | **Maana Vala Hola**<br>Harbans Singh Chana<br>7 Carlyle Avenue<br>Southall<br>Middlesex UK<br>UB1 2LN |
|---|---|


ਕੰਪਯੂਟਰ ਪ੍ਰਿੰਟਿੰਗ
ਕਿਰਪਾਲ ਸਿੰਘ ਚਾਨਾ

Computer Printing
Kirpal Singh Chana

ਪਹਿਲੀ ਵਾਰ
੫੦੦ ਕਾਪੀਆਂ
ਅਗਸਤ ੧੯੯੯

First Edition
500 Copies
August 1999


ਇਸੇ ਕਲਮ ਤੋਂ
ਅਰਦਾਸ ਪਾਤਿਸ਼ਾਹੀ ਬਾਰਵੀਂ
ਮਲੇਰ ਕੋਟਲੇ ਦਾ ਸਾਕਾ
ਸਤਿਗੁਰੂ ਰਾਮ ਸਿੰਘ ਜੀ ਅਤੇ ਭੈਣੀ ਸਾਹਿਬ
ਪ੍ਰਦੇਸ ਗਵਨ - ਸਤਿਗੁਰੂ ਰਾਮ ਸਿੰਘ ਜੀ
ਵੈਸਾਖੀ ਅਤੇ ੫ ਪਿਆਰੇ
ਅਤੇ ਹੋਰ ਪੁਸਤਕਾਂ

From the same author
Ardas Patshahi Baarveen
Maler Kotle Da Saka
Satguru Ram Singh Ji & Bhaini Sahib
Pardes Gavan - Satguru Ram Singh Ji
Vaisakhi & 5 Piyare
and more



ਸਤਿਗੁਰੂ ਬਾਲਕ ਸਿੰਘ ਜੀ ਦਾ ਸਤਿਗੁਰੂ ਰਾਮ ਸਿੰਘ ਜੀ ਨੂੰ ਗੱਦੀ ਸੌਂਪਣਾ

"ਸੋ ਕਿਉ ਮੰਦਾ ਆਖੀਐ ਜਿਤ ਜੰਮੇ ਰਾਜਾਨ ॥"



***Pioneer and the Harbinger of the sanctity, purity and equality of women folks in the Khalsa Panth; "Recgonise the oneness of the Humanity and the entire Human race"***

First time in the Sikh history Sri Satguru Ram Singh Ji baptised Sikh women and transformed them into true Kaur's (Princess) : Khalsa brotherhood on 4th June 1863 at Village SIAR, Dist. Ludhiana, Panjab, India

# ਮੁਖਬੰਦ

ਭਾਈ ਸਾਹਿਬ ਭਾਈ ਹਰਬੰਸ ਸਿੰਘ ਚਾਨਾ ਜੀ ਨੇ ਜੋ ਇਸ ਮਾਨਾਂ ਵਾਲੇ ਹੋਲੇ ਦਾ ਖਰੜਾ ਵੇਖਨ ਵਾਸਤੇ ਦਾਸ ਨੂੰ ਆਖਿਆ ਸੀ ਕਿ ਇਸ ਲਿਖਤ ਨੂੰ ਵੇਖ ਕੇ ਦਸੋ ਜੋ ਕੋਈ ਗਲਤੀ ਹੈ ਤਾਂ ਠੀਕ ਕਰ ਦੇਵੋ । ਦਾਸ ਨੇ ਸ਼ੁਰੂ ਤੋਂ ਲੈਕੇ ਅਖੀਰ ਤਕ ਪੜਿਆ ਤੇ ਵੀਚਾਰ ਕੀਤੀ । ਚਾਨਾ ਜੀ ਨੇ ਬੜੀਆਂ ਪੁਰਾਨੀਆਂ ਤੇ ਭੁਲੀਆਂ ਵਿਸਰੀਆਂ ਯਾਦਾਂ ਪਾਠਕਾਂ ਦੇ ਸਾਮਣੇ ਲਿਆ ਰਖੀਆਂ ਹਨ । ਇਹ ਮਾਨਾਂ ਵਾਲੇ ਹੋਲੇ ਦਾ ਪ੍ਰਸੰਗ ਤੇ ਕੌਤਕ ਪੜਨ ਵਿਚ ਆ ਗਏ । ਵੇਖਨ ਨੂੰ ਭਾਂਵੇਂ ਛੋਟੀ ਪੁਸਤਕ ਹੈ ਪਰ ਚਾਨਾ ਜੀ ਨੇ ਬੜੀ ਦੂਰ ਤਕ ਖੋਜ ਕਰਕੇ । ਮੇਹਨਤ ਕਰਕੇ ਲਿੱਖੀ ਹੈ । ਸਤਿਗੁਰੂ ਰਾਮ ਸਿੰਘ ਜੀ ਨੇ ਕੀ ਕੀ ਮਾਨਾਂ ਵਾਲੇ ਹੋਲੇ ਵਿਚ ਕੌਤਕ ਕੀਤੇ, ਆਪ ਪੜ ਕੇ ਇਸ ਖਜਾਨੇ ਵਿਚੋਂ ਬਹੁਤ ਕੁਛ ਪ੍ਰਾਪਤ ਕਰੋਗੇ । ਸਾਡੀ ਅਰਦਾਸ ਹੈ ਸਤਿਗੁਰੂ ਸਚੇ ਪਾਤਿਸ਼ਾਹ ਜੀ ਹਰਬੰਸ ਸਿੰਘ ਚਾਨਾ ਨੂੰ ਇਸ ਤੋਂ ਵੀ ਜਿਆਦਾ ਉਤਸ਼ਾਹ ਅਤੇ ਹਿੰਮਤ ਬਖਸ਼ਨ ।

ਮਾਸਟਰ ਉਜਾਗਰ ਸਿੰਘ ਨਾਮਧਾਰੀ
ਪਹਾੜ ਗੰਜ
ਨਵੀਂ ਦਿੱਲੀ

# ਮਾਨਾਂ ਵਾਲਾ ਹੋਲਾ

ਅਕਾਲ ਪੁਰਖ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ ਸੰਮਤ ੧੮੭੨ ਬਿਕਰਮੀ ਮਾਘ ਸੁਦੀ ਪੰਚਮੀ ਦੀ ਛੇਵੀ ਵਿਚਕਾਰਲੀ ਰਾਤ ਨੂੰ ਜਿਲਾ ਲੁਧਿਆਨੇ ਦੇ ਇਕ ਛੋਟੇ ਜਿਹੇ ਪਿੰਡ ਰਾਈਆਂ ਭੈਣੀ ਸਾਹਿਬ ਵੀਰਵਾਰ ਵਾਲੇ ਦਿਨ ਹੋਇਆ । ਆਪ ਜੀ ਨੇ ਬਾਬਾ ਜਸਾ ਸਿੰਘ ਜੀ ਦਾ ਘਰ ਚੁਣਿਆ, ਮਾਤਾ ਜੀ ਦਾ ਨਾਮ ਸਦਾ ਕੌਰ ਜੀ । ਆਪ ਜੀ ਦੇ ਛੋਟੇ ਭਾਈ ਬੁਧ ਸਿੰਘ ਜੀ ਆਪ ਜੀ ਤੋਂ ਚਾਰ ਸਾਲ ਛੋਟੇ ਸਨ ਜੋ ਬਾਦ ਵਿਚ ਆਪ ਜੀ ਦੇ ਹੁਕਮ ਕਰਨ ਤੇ ਸਤਿਗੁਰੂ ਹਰੀ ਸਿੰਘ ਦੇ ਨਾਮ ਨਾਲ ਪੁਕਾਰੇ ਗਏ ਸਨ । ਆਪ ਜੀ ਨੇ ਕੁਛ ਸੁਰਤ ਸੰਭਾਲੀ ਅਤੇ ਪਿਤਾ ਜੱਸਾ ਸਿੰਘ ਜੀ ਨੇ ਪਿੰਡ ਦੇ ਮੁੰਡਿਆਂ ਨਾਲ ਮੱਝਾਂ ਗਊਆਂ ਚਾਰਨ ਵਾਸਤੇ ਘਲ ਦੇਣਾ, ਜਿਸ ਤਰਾਂ ਛੋਟੇ ਹੁੰਦਿਆਂ ਗੁਰੂ ਨਾਨਕ ਜੀ ਵੀ ਗਊਆਂ ਅਤੇ ਮੱਝਾਂ ਚਾਰਿਆ ਕਰਦੇ ਸਨ । ਕੁਛ ਹੋਰ ਮੁੰਡੇ ਖੇਡਾਂ ਖੇਡਦੇ ਪਰ ਸਤਿਗੁਰੂ ਰਾਮ ਸਿੰਘ ਜੀ ਨੇ ਮੁੰਡਿਆਂ ਨੂੰ ਨਾਮ ਜਪਨ ਤੇ ਭਜਨ ਕਰਨ ਲਾਉਣਾ ।

ਜਦੋਂ ਹੋਰ ਵੱਡੇ ਹੋਏ ਤਾਂ ਪਿਤਾ ਜੱਸਾ ਸਿੰਘ ਜੀ ਨਾਲ ਸੇਪੀ ਦੇ ਕੰਮ ਵਿਚ ਹਥ ਪਉਣ ਲਗ ਪਏ । ਭਜਨ ਬੰਦਗੀ ਜਿਆਦਾ ਕਰਨਾ । ਫਿਰ ਗੁਰੂ ਨਾਨਕ ਜੀ ਵਾਂਗ ਹੱਟੀ ਵੀ ਪਾਈ ਜੋ ਅਜ ਤਕ ਜਿਉਂ ਦੀ ਤਿਓਂ ਚਲ ਰਹੀ ਹੈ , ਜਿਸ ਵਿਚ ਲੋਹ, ਕਪੜੇ, ਘਰ ਵਿਚ ਵਰਤਨ ਵਾਲੀਆਂ ਵਸਤੂ, ਗੁੜ, ਸ਼ਕਰ, ਖੰਡ, ਬਦਾਮ, ਮਿਸਰੀ ਆਦਿ ਮਿਲਦੀਆਂ ਹਨ । ਖੇਤਾਂ ਵਿਚ ਜਾਕੇ ਖੇਤੀ ਵੀ ਕਰਨੀ । ਘਰ ਦਾ ਗੁਜਾਰਾ

ਚੰਗਾ ਚਲ ਪਿਆ । ਆਏ ਗਏ ਰਾਹੀ ਨੂੰ ਪ੍ਰਸਾਦਾ ਵੀ ਛਕੋਉਣ ਲਗ ਪਏ ।

ਇਕ ਵਾਰੀ ਸਰਦਾਰ ਕਾਬਲ ਸਿੰਘ ਰਾਏਪੁਰ ਵਾਲਾ ਜੋ ਮਹਾਰਾਜ ਰਣਜੀਤ ਸਿੰਘ ਦੀ ਫੌਜ ਵਿਚ ਲਹੌਰ ਤੋਪਖਾਨੇ ਦਾ ਸੂਬੇਦਾਰ ਸੀ, ਅਤੇ ਸਤਿਗੁਰੂ ਰਾਮ ਸਿੰਘ ਜੀ ਦਾ ਭਣੋਇਆ ਸੀ, ਛੁਟੀਆਂ ਕਟਣ ਰਾਏਪੁਰ ਅਪਨੇ ਪਿੰਡ ਆਇਆ ਅਤੇ ਭੈਣੀ ਸਾਹਿਬ ਵੀ ਆਇਆ ਦਰਸ਼ਨ ਮੇਲਾ ਕਰਨ । ਜਦੋਂ ਗੁਰੂ ਰਾਮ ਸਿੰਘ ਵਲ ਵੇਖਿਆ ਤਾਂ ਦਿਲ ਹੀ ਦਿਲ ਵਿਚ ਅਤੀ ਪ੍ਰਸੰਨਤਾ ਅਤੇ ਖੁਸ਼ੀ ਹੋਈ ਕਿ ਇਨਾਂ ਸੁੰਦਰ ਸਰੀਰ, ਇਹ ਤਾਂ ਲਹੌਰ ਭਰਤੀ ਕਰਵਾ ਦੇਇਐ ਤਾਂ ਚੰਗਾ ਹੋਵੇਗਾ ।

ਪਿਤਾ ਜੱਸਾ ਸਿੰਘ ਅਤੇ ਮਾਤਾ ਸਦਾ ਕੌਰ ਜੀ ਨਾਲ ਸਲਾਹ ਕੀਤੀ ਤਾਂ ਹਾਂ ਨਾਲ ਹਾਂ ਮਿਲ ਗਈ । ਵਾਪਸ ਜਾਂਦੇ ਹੋਏ ਗੁਰੂ ਰਾਮ ਸਿੰਘ ਜੀ ਨੂੰ ਅਪਨੇ ਨਾਲ ਲਹੌਰ ਲੈ ਗਏ ਅਤੇ ਭਰਤੀ ਕਰਵਾ ਦਿੱਤਾ । ਦੂਸਰੇ ਫੌਜੀ ਮੁੰਡੇ ਵੇਖ ਵੇਖ ਕੇ ਪ੍ਰਸੰਨ ਹੋਣ ਕਿ ਇਹ ਜੋ ਮੁੰਡਾ ਅੱਜ ਭਰਤੀ ਹੋਇਆ ਹੈ ਕਿਡਾ ਸੋਹਣਾ ਸੁਨੱਖਾ ਤੇ ਜੁਆਣ ਹੈ । ਆਖਣ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹਿ । ਕਈ ਆਖਣ ਸਤਿ ਸ੍ਰੀ ਅਕਾਲ ਸਰਦਾਰ ਜੀ । ਪਿੰਡ ਪੁਛਿਆ, ਨਾਮ ਪੁਛਿਆ । ਕਈ ਆਖਣ ਸਾਡੀ ਪਲਟਨ ਫੌਜ ਵਿਚ ਰਾਮ ਭਗਵਾਨ ਆ ਗਏ । ਜਿੰਨੇ ਮੂੰਹ ਉਤਨੀਆਂ ਗਲਾਂ । ਆਪ ਭਗਤੀ ਵੱਲ ਜਿਆਦਾ ਧਿਆਨ ਰਖਣ ਲਗੇ । ਕਈਆਂ ਨੇ ਕੋਲ ਵੀ ਆ ਕੇ ਬੈਠਣਾ । ਦਿਨੋ ਦਿਨ ਹੋਰ ਵੀ ਫੌਜੀ ਕੋਲ ਆ ਕੇ ਬੈਠਣ ਲਗ ਪਏ । ਕਾਫੀ ਸ਼ਰਧਾ ਵਧ ਗਈ । ਕਈ ਸੰਤ ਜੀ ਕਹਿਣ, ਕਈ ਮਹਾਰਾਜ ਜੀ, ਕਈ ਸ਼ਰਧਾਵਾਨ ਚਰਨੀ ਹਥ ਲਉਣ

ਲਗਣ ਤਾਂ ਮਨਾ ਕਰ ਦੇ'ਦੇ - ਨਾ ਭਾਈ ਉਸ ਅਕਾਲ ਪੁਰਖ ਨੂੰ ਯਾਦ ਕਰੋ । ਅਖੀਰ ਇਸ ਪਲਟਨ ਦਾ ਨਾਮ ਹੀ ਭਗਤਾਂ ਵਾਲੀ ਫੌਜ ਪੈ ਗਿਆ ਅਤੇ ਬੜਾ ਹੀ ਸਤਿਕਾਰ ਹੋਣ ਲਗ ਪਿਆ ।

ਫੌਜ ਵਿਚ ਕੁਛ ਚਮਤਕਾਰੇ ਦਿਖਾਉਣ ਲਗੇ । ਇਕ ਦਿਨ ਸੂਬੇਦਾਰ ਨਾਲ ਬਾਹਰ ਸੈਰ ਕਰਨ ਵਾਸਤੇ ਗਏ ਅਤੇ ਦੂਰ ਨਿਕਲ ਗਏ । ਸੂਬੇਦਾਰ ਨੂੰ ਖਿਆਲ ਆਇਆ ਕਿ ਮੈ' ਤਾਂ ਫੌਜ ਦੀ ਹਾਜਰੀ ਲਾਉਣੀ ਸੀ, ਵਕਤ ਨਿਕਲ ਗਿਆ ਹੈ । ਇਹ ਗਲ ਸਤਿਗੁਰੂ ਰਾਮ ਸਿੰਘ ਨੂੰ ਵੀ ਦਸੀ । ਸਤਿਗੁਰੂ ਜੀ ਕਿਹਾ - ਸੂਬੇਦਾਰ ਜੀ ਘਬਰਾਉ ਨਾ, ਫੋਜ ਦੀ ਹਾਜਰੀ ਲਗ ਗਈ ਹੈ । ਡਰਦਾ ਡਰਦਾ ਆਕੇ ਅਪਣੀ ਫੋਜ ਨੂੰ ਆਖਣ ਲਗਾ ਕਿ ਮੈਨੂੰ ਬਾਹਰ ਕਵੇਲਾ ਹੋ ਗਿਆ, ਆਉ ਤੁਹਾਡੀ ਹਾਜਰੀ ਲਾਈਐ । ਮੈਨੂੰ ਮਸਤਾਨੇ ਰਾਮ ਸਿੰਘ ਜੀ ਨਾਲ ਬਾਹਰ ਦੇਰ ਲਗ ਗਈ ਸੀ । ਫੌਜ ਦੇ ਸਭ ਬੰਦੇ ਇਕੱਠੇ ਹੋ ਕੇ ਕਹਿਣ ਲਗੇ - ਸੂਬੇਦਾਰ ਜੀ ਅਜੇ ਹੁਣੇ ਤੇ ਤੁਸੀ ਹਾਜਰੀ ਲਗਾ ਕੇ ਗਏ ਹੋ, ਏਡੀ ਛੇਤੀ ਆਪ ਨੂੰ ਖਿਆਲ ਭੁਲ ਗਿਆ । ਜਾਕੇ ਰਜਿਸਟਰ ਵੇਖਿਆ ਤਾਂ ਸੱਚ ਹੀ ਸਾਰੀ ਫੌਜ ਦੀਆਂ ਹਾਜਰੀਆਂ ਲਗੀਆਂ ਸਨ । ਵੇਖ ਕੇ ਮੰਨ ਹੀ ਮੰਨ ਹੈਰਾਨ ਹੋ ਗਿਆ ਕਿ ਇਹ ਤਾਂ ਰਾਮ ਸਿੰਘ ਸਾਡੀ ਪਲਟਨ ਵਿਚ ਕੋਈ ਮਹਾਂ ਪੁਰਸ਼ ਆ ਗਿਆ ਹੈ । ਪਹਿਲੇ ਨਾਲੋਂ' ਵੀ ਵਧ ਸਤਿਕਾਰ ਹੋਣ ਲਗ ਪਿਆ ।

ਸ਼ਾਮ ਨੂੰ ਨਾਮ ਸਿਮਰਨ ਵੇਲੇ ਸਾਰੀ ਭਗਤਾਂ ਦੀ ਫੌਜ ਨੇ ਆ ਬੈਠਣਾ ਅਤੇ ਸ਼ਬਦ ਵੀ ਪੜਨ ਹੋਣ ਲਗੇ । ਬਸ ਫੇਰ ਕੀ ਸੀ ਸਾਰੀ ਫੌਜ ਹੀ ਨਾਮ ਜਪਨ ਤੇ ਭਜਨ ਕਰਨ ਲਗ ਪਈ । ਇਕ ਦਿਨ ਸਤਿਗੁਰੂ

ਰਾਮ ਸਿੰਘ ਜੀ ਰਸੋਈ ਵਿਚ ਲੋਹ ਤੇ ਪ੍ਰਸ਼ਾਦੇ ਤਿਆਰ ਕਰਨ ਵਾਸਤੇ ਗਏ । ਇਕ ਹੋਰ ਫੌਜੀ ਆ ਕੇ ਕਹਿਣ ਲਗਾ ਮਸਤਾਨਾ ਜੀ ਮੈਨੂੰ ਪ੍ਰਸ਼ਾਦੇ ਬਣਾ ਲੈਣ ਦੇਵੋ ਮੈ ਛੇਤੀ ਜਾਣਾ ਹੈ । ਸਤਿਗੁਰੂ ਜੀ ਕਹਿਣ ਲਗੇ ਪਹਿਲਾਂ ਮੈਂ ਆਇਆ ਹਾਂ । ਪਰ ਫੌਜੀ ਨੇ ਅਗੋਂ ਕੁਛ ਕਰੜੇ ਬਚਨ ਬੋਲੇ । ਸਤਿਗੁਰੂ ਜੀ ਨੇ ਲੋਹ ਦੇ ਵਿਚਕਾਰ ਲਕੀਰ ਕੱਡ ਦਿੱਤੀ । ਅਧੀ ਲੋਹ ਸਤਿਗੁਰੂ ਜੀ ਦੇ ਪਾਸੇ ਵੱਲ ਸੋਨੇ ਦੀ ਹੋ ਗਈ । ਫੌਜੀ ਵੇਖ ਕੇ ਹੈਰਾਨ ਹੋ ਗਿਆ ਕਿ ਮਸਤਾਨੇ ਨੇ ਲਕੀਰ ਲਗਾ ਕੇ ਅੱਧੀ ਲੋਹ ਅਪਨੇ ਵਲ ਦਾ ਪਾਸਾ ਸੋਨੇ ਦੀ ਕਰ ਦਿੱਤਾ । ਉੂਚੀ ਉੂਚੀ ਕਹਿਣ ਲਗਾ ਕਿ ਮਸਤਾਨਾ ਕਰਾਮਾਤੀ ਹੈ ਵੇਖੋ ਅੱਧੀ ਲੋਹ ਸੋਨੇ ਦੀ ਬਣਾ ਦਿੱਤੀ । ਇਹ ਗਲ ਸੁਣ ਕੇ ਹੋਰ ਫੌਜੀ ਆਏ ਤਾਂ ਵੇਖ ਕੇ ਹੈਰਾਨ ਹੋ ਗਏ ਕਿ ਸੱਚੀਂ ਲੋਹ ਸੋਨੇ ਦੀ ਹੋ ਗਈ । ਸਤਿਗੁਰੂ ਜੀ ਪ੍ਰਸ਼ਾਦੇ ਬਣਾ ਕੇ ਚਲੇ ਗਏ ਤਾਂ ਲੋਹ ਪਹਿਲਾਂ ਵਾਂਗ ਲੋਹੇ ਦੀ ਹੋ ਗਈ । ਫਿਰ ਤਾਂ ਸਾਰਿਆਂ ਫੌਜਾਂ ਵਿਚ ਸਤਿਕਾਰ ਹੋਣ ਲਗ ਪਿਆ ।

ਸਤਿਗੁਰੂ ਰਾਮ ਸਿੰਘ ਜੀ ਸੰਨ ੧੮੩੭ ਬਿਕਰਮੀ ਤੋਂ ੧੮੪੫ ਤਕ ਮਹਾਰਾਜ ਰਣਜੀਤ ਸਿੰਘ ਦੀ ਫੌਜ ਵਿਚ ਕੰਵਰ ਨੌਨਿਹਾਲ ਸਿੰਘ ਰੈਜਮਿੰਟ ਵਿਚ ਰਹੇ । ਇਕ ਦਿਨ ਮਸਤੀ ਵਿਚ ਸੱਚੇ ਅਤੇ ਸੁੱਚੇ ਬੋਲੇ ਬੋਲਨ ਲਗੇ । ਸਿਖ ਰਾਜ ਵਿਚ ਮਲੇਛਤਾ ਛਾ ਗਈ ਹੈ । ਸਿਖ ਰਾਜ ਜਾਦਾ ਚਿਰ ਨਹੀ ਰਹੇਗਾ, ਸਿਖ ਹੁਣ ਹਾਰ ਜਾਣਗੇ । ਇਹ ਗਲਾਂ ਸਰਦਾਰ ਕਾਬਲ ਸਿੰਘ ਨੂੰ ਚੰਗੀਆਂ ਨਾ ਲਗੀਆਂ । ਸਤਿਗੁਰੂ ਰਾਮ ਸਿੰਘ ਜੀ ਨੂੰ ਤੋਪ ਨਾਲ ਬੰਨ ਦਿੱਤਾ ਕਿ ਮੈਂ ਤੈਨੂੰ ਇਥੇ ਲਿਆ ਕੇ ਕੀ ਜਸ ਖੱਟਿਆ ਹੈ । ਸਤਿਗੁਰੂ ਜੀ ਬਚਨ ਕੀਤਾ - ਕਾਬਲ ਸਿੰਘ ਤੈਂ ਮੈਨੂੰ ਤੋਪ ਨਾਲ ਬਨਿਆ ਹੈ ਤੂੰ ਵੀ ਕਿਸੇ ਤੋਪ ਦਾ ਗੋਲਾ ਲਗਕੇ ਮਰੇਂਗਾ । ਸੋ

ਸੱਚ ਹੀ ਹੋਇਆ । ਲੜਾਈ ਵਿਚ ਦੂਜੇ ਪਾਸੇ ਤੋਂ ਤੋਪ ਦਾ ਗੋਲਾ ਆਇਆ, ਕਾਬਲ ਸਿੰਘ ਦੇ ਤੋਪ ਵਿਚ ਲਗਾ । ਤੋਪ ਵੀ ਟੁੱਟ ਗਈ ਅਤੇ ਸਰਦਾਰ ਕਾਬਲ ਸਿੰਘ ਵੀ ਖਤਮ ਹੋ ਗਿਆ ।

ਇਸੇ ਦੌਰਾਨ ਇਕ ਵਾਰੀ ਲਹੌਰ ਤੋਂ ਪਿਸ਼ਾਵਰ ਨੂੰ ਸਤਿਗੁਰੂ ਜੀ ਦੀ ਫੌਜ ਜਾ ਰਹੀ ਸੀ । ਰਸਤੇ ਵਿਚ ਹਜਰੋਂ ਸਾਹਿਬ ਆਉਂਦਾ ਸੀ । ਜੋ ਪਹਿਲਾਂ ਵੀ ਫੌਜ ਦੇ ਬੰਦੇ ਹਜਰੋਂ ਆਕੇ ਦੇ ਦਰਸ਼ਨ ਕਰ ਜਾਂਦੇ ਸੀ । ਫੌਜ ਨੇ ਹਜਰੋਂ ਦੇ ਕੁਛ ਨੇੜੇ ਹੀ ਡੇਰੇ ਲਗਾ ਦਿੱਤੇ । ਸਤਿਗੁਰੂ ਰਾਮ ਸਿੰਘ ਜੀ ਵੀ ਸਤਿਗੁਰੂ ਬਾਲਕ ਸਿੰਘ ਜੀ ਦੇ ਦਰਸ਼ਨ ਕਰਨ ਵਾਸਤੇ ਗਏ । ਅਗੇ ਦੀਵਾਨ ਵਿਚ ਸ਼ਬਦ ਦੀ ਧਾਰਨਾ ਪੜ ਹੁੰਦੀ ਸੀ ।

**ਠਾਕੁਰ ਤੁਮ ਸਰਨਾਈ ਆਇਆ**
**ਉਤਰ ਗਿਆ ਮੇਰੇ ਮਨ ਕਾ ਸੰਸਾ**
**ਜਬ ਤੇਰਾ ਦਰਸਨ ਪਾਇਆ ।।**

ਸਤਿਗੁਰੂ ਰਾਮ ਸਿੰਘ ਜੀ ਜਦੋਂ ਦੀਵਾਨ ਵਿਚ ਗਏ । ਦੋਹਾਂ ਗੁਰੂਆਂ ਦੀਆਂ ਨਜਰਾਂ ਮਿਲੀਆਂ । ਨਦਰੋ ਨਦਰ ਨਿਹਾਲ ਹੋ ਗਏ । ਅਗੋਂ ਸਤਿਗੁਰੂ ਬਾਲਕ ਸਿੰਘ ਜੀ ਅਪਨੇ ਸੰਗਾਸਣ ਤੋਂ ਉਠ ਕੇ ਮਿਲੇ । ਆਖਿਆ ਆਉ ਠਾਕੁਰ ਜੀ ਆਉ ਧੰਨ ਭਾਗ ਮੇਰੇ । ਅਸੀ ਅਗੇ ਹੀ ਆਪ ਜੀ ਦੀ ਉਡੀਕ ਕਰ ਰਹੇ ਸੀ । ਆਪ ਜੀ ਨੇ ਜੋ ਦਸਵੇਂ ਜਾਮੇ ਵਿਚ ਜੋ ਕੁਛ ਤੁਸੀਂ ਹੁਕਮ ਕਰ ਗਏ ਸੀ ਕਿ ਬਾਰਵੇਂ ਜਾਮੇ ਵਿਚ ਆਕੇ ਤੁਹਾਡੇ ਕੋਲ ਆਵਾਂਗੇ ਤੇ ਇਹ ਗੁਰਆਈ ਲੈ ਲਵਾਂਗੇ । ਅਪਨੇ ਸੰਗਾਸਣ ਉਤੇ ਬਿਠਾਲ ਕੇ ਪੰਜ ਪੈਸੇ ਨਾਲੀਅਰ ਰਖਕੇ ਪ੍ਰਕਰਮਾਂ ਕਰਕੇ ਮਥਾ ਟੇਕ

ਦਿੱਤਾ । ਗੁਰਆਈ ਦੀ ਰਸਮ ਪੂਰੀ ਕਰ ਦਿੱਤੀ ਤੇ ਆਖਿਆ ਅਪਨੀ ਅਮਾਨਤ ਸਾਂਭੋ ਜੋ ਦਸਮੇਂ ਜਾਮੇ ਵਿਚ ਸਾਨੂੰ ਸੰਭਾਲਣ ਦਾ ਹੁਕਮ ਕਰ ਗਏ ਸੀ । ਕੰਨ ਵਿਚ ਗੁਰ ਮੰਤਰ ਦਿੱਤਾ ਤੇ ਆਖਿਆ ਠਾਕੁਰ ਜੀ ਹੁਣ ਤੁਸੀਂ ਦੋਹੀ ਹੱਥੀਂ (ਨਾਮ ਦੇ) ਗਫੇ ਵਰਤਾਵੋ । ਨਾਮ ਤੋਂ ਬਿਨਾਂ ਕੋਈ ਵਾਝਾਂ ਨਾ ਰਹਿ ਜਾਵੇ ।

ਮੁੜ ਲਹੌਰ ਆਏ ਤੇ ਮੁਦਕੀ ਦੀ ਲੜਾਈ ਚਲੇ । ਰਸਤੇ ਵਿਚ ਅਪਨੀ ਬੰਦੂਕ ਸਿੱਕਾ ਗੋਲੀ ਦਰੀਆ ਵਿਚ ਸੁਟ ਕੇ ਸਿਧੇ ਭੈਣੀ ਸਾਹਿਬ ਆ ਗਏ । ਅਪਨੀ ਹੱਥੀਂ ਅਕਾਲ ਬੁੰਗਾ ਤਿਆਰ ਕਰਕੇ ਸੋਲਾਂ ਸਾਲ ਘੋਰ ਤਪਸਿਆ ਕੀਤੀ । ਘਰ ਵੀ ਹੋਰ ਬਣਾਇਆ ਅਤੇ ਹੁਣ ਲੰਗਰ ਵੀ ਚੌਵੀ ਘੰਟੇ ਦਿਨੇ ਰਾਤ ਵਰਤਦਾ । ਸੰਗਤ ਦਾ ਵਾਧਾ ਹੁੰਦਾ ਗਿਆ । ਗੁਰਦੁਆਰਾ ਬਣਾਇਆ, ਸੰਗਤ ਦੇ ਰਹਿਣ ਵਾਸਤੇ ਮਕਾਨ ਵੀ ਬਣਾਏ । ਪਰ ਭੈਣੀ ਸਾਹਿਬ ਦੇ ਚੌਧਰੀ ਸੁਖੂ ਤੇ ਘਮੰਡਾ ਗੁਰੂ ਰਾਮ ਸਿੰਘ ਜੀ ਨਾਲ ਹਮੇਸ਼ਾਂ ਈਰਖਾ ਹੀ ਕਰਦੇ ਰਹੇ । ਮਰਨੀ ਮਰ ਗਏ ਪਰ ਈਰਖਾ ਨਹੀ ਛੱਡੀ ।

## ਸਤਿਗੁਰੂ ਜੀ ਦੇ ਦੌਰੇ

ਹੁਣ ਸਤਿਗੁਰੂ ਰਾਮ ਸਿੰਘ ਜੀ ਸਿਖ ਸੇਵਕਾਂ ਦੇ ਅਰਜ ਬੇਨਤੀ ਕਰਨ ਤੇ ਪਿੰਡਾਂ ਵਿਚ ਦੌਰੇ ਕਰਨ ਜਾਂਦੇ । ਸਭ ਤੋਂ ਪਹਿਲਾਂ ਪਿੰਡ ਮੁਠੱਡੇ ਦਰਸ਼ਨ ਦਿਤੇ । ਪਿੰਡ ਮੁਠੱਡੇ ਨੂੰ ਆਪਨੇ ਹਵੇਲੀ ਦਾ ਦਰਜਾ ਦਿੱਤਾ । ਇਸ ਪਿੰਡ ਆਕੇ ਹੀ ਅਰਾਮ ਕਰਦੇ ਅਤੇ ਜਲ ਪਾਣ ਕਰਦੇ । ਸਤਿਗੁਰੂ

ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਾਜੀ ਹੋਈ ਸਿਖੀ ਵੱਲ ਵੇਖਿਆ, ਜਿਸ ਸਿਖੀ ਦੀ ਖਾਤਰ, ਧਰਮ ਜੀ ਖਾਤਰ ਅਪਨਾ ਪਿਤਾ ਗੁਰੂ ਤੇਗ ਬਹਾਦਰ ਜੀ ਦਿੱਲੀ ਘੱਲ ਕੇ ਕੁਰਬਾਨ ਕਰਵਾਇਆ, ਚਾਰੇ ਸਾਹਿਬਜਾਦੇ ਕੁਰਬਾਨ ਕਰਵਾਏ, ਜਾਨ ਤੋ ਪਿਆਰੀ ਜਗਤ ਮਾਤਾ ਗੁਜਰੀ ਜੀ ਧਰਮ ਦੀ ਖਾਤਰ ਕੁਰਬਾਨ ਹੋਏ । ਆਪ ਗੁਰੂ ਗੋਬਿੰਦ ਸਿੰਘ ਜੀ ਨੰਗੀ ਪੈਰੀ ਜੰਗਲਾਂ ਵਿਚ ਵਿਚਰਦੇ ਰਹੇ । ਸਿਰ ਹੇਠ ਇੱਟ ਦਾ ਸਰਾਣਾਂ ਬਣਾ ਕੇ

**ਮਿਤਰ ਪਿਆਰੇ ਨੂੰ ਸਾਡਾ ਹਾਲ ਫਕੀਰਾਂ ਦਾ ਕਹਿਣਾ ।।**

ਆਖਣ ਵਾਲੇ ਗੁਰੂ ਜੀ ਦੀ ਸਿਖੀ ਜੋ ਕੁਮਲਾ ਰਹੀ ਅਤੇ ਕੁਮਲਾ ਚੁਕੀ ਸੀ –

**ਕੋਈ ਹਰਿਆ ਬੂਟ ਰਹਿਓ ਰੀ ।।**

ਮੁੜ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਦੇ ਛਿਟੇ ਮਾਰ ਕੇ ਇਸ ਫੁਲਵਾੜੀ ਨੂੰ ਹਰਿਆ ਭਰਿਆ ਕੀਤਾ ਅਤੇ ਕਰਦੇ ਰਹੇ । ਗੁਰੂ ਜੀ ਸਿਖ ਸੇਵਕਾਂ ਨੂੰ ਨਾਲ ਲੈਕੇ ਪਿੰਡੋ ਪਿੰਡ ਦੌਰੇ ਕਰਕੇ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਬਾਬਤ ਪੁਛ ਗਿਛ ਕੀਤੀ । ਪਿੰਡਾਂ ਦੇ ਲੰਬੜਦਾਰ ਚੌਧਰੀਆਂ ਨੂੰ ਸਦਕੇ ਪੁਛਣਾਂ ਕਿ ਇਸ ਪਿੰਡ ਵਿਚ ਕੋਈ ਆਦਿ ਗ੍ਰੰਥ ਸਾਹਿਬ ਦੀ ਬੀੜ ਕਿਸੇ ਘਰ ਜਾਂ ਧਰਮਸਾਲਾ ਵਿਚ ਹੈ ? ਪਿੰਡ ਦੇ ਚੌਧਰੀ ਨੇ ਅਗੋ ਡਰਦੇ ਹੋਏ ਨੇ ਆਖਣਾ ਕਿ ਮਹਾਰਾਜ ਜੀ ਫਲਾਣੇ ਦੇ ਘਰ ਜਾਂ ਧਰਮਸਾਲਾ ਹੈ । ਸਤਿਗੁਰੂ ਰਾਮ ਸਿੰਘ ਜੀ ਨੇ ਜਾਕੇ ਆਦਿ ਗ੍ਰੰਥ ਸਾਹਿਬ ਦੀ ਬੀੜ ਵੇਖਣੀ ਵਰਕਿਆਂ ਨੂੰ ਚੂਹੇ ਕੁਤਰ ਗਏ, ਸਿਉਕ ਲਗੀ ਹੋਈ ਵੇਖਕੇ

ਬਹੁਤ ਦਿਲ ਨੂੰ ਦੁਖ ਪੁਹੰਚਣਾ । ਪਿੰਡ ਦੇ ਲੋਕ ਇਕੱਠੇ ਕਰਕੇ ਮੰਜੀ ਸਾਹਿਬ ਨੂੰ ਧੋਣਾ, ਰਮਾਲੇ ਧੋਕੇ ਅਤੇ ਚਾਨਣੀ ਲਗਵਾਕੇ ਅਪਨੀ ਦਸਤਾਰ ਦੇ ਪੱਲੇ ਨਾਲ ਕੱਲਾ ਕੱਲਾ ਵਰਕਾ ਸਾਫ ਕਰਨਾ ਅਤੇ ਉਪਦੇਸ ਦੇਣਾ - ਗੁਰੂ ਦੀ ਬਾਣੀ ਪੜੋ, ਪਾਠ ਕਰੋ, ਧੂਪ ਦੀਪ ਕਰੋ, ਇਸ ਬਾਣੀ ਦਾ ਅਦਬ ਕਰੋ, ਸੁਵੇਰ ਸ਼ਾਮ ਸਬਦ ਪੜੋ । ਹਰੇਕ ਪਿੰਡ ਜਾਕੇ ਇਹੋ ਹੀ ਆਖਣਾ । ਹਰੇਕ ਪਿੰਡ ਜਾਕੇ ਭਾਈ ਜਾਂ ਗ੍ਰੰਥੀ ਬਣਾ ਕੇ ਹੁਕਮ ਕਰਨਾ ਕਿ ਆਪ ਪਾਠ ਕਰੋ, ਦੂਸਰਿਆਂ ਨੂੰ ਸੁਣਾ ਕੇ ਸਿਖ ਬਣਾਵੋ । ਥੋੜੇ ਸਮੇ ਵਿਚ ਹੀ ਸਿਖੀ ਦਾ ਪਰਵਾਹ ਚਲ ਪਿਆ । ਆਪ ਜੀ ਨੇ ਲਹੌਰ ਜਾਕੇ ਸਰਦਾਰ ਬੂਟਾ ਸਿੰਘ ਜੀ ਦੇ ਛਾਪੇਖਾਨੇ ਤੋ ਸ੍ਰੀ ਆਦਿ ਗ੍ਰੰਥ ਸਾਹਿਬ ਦੀਆਂ ਬੀੜਾਂ ਛਪਵਾਕੇ ਵਰਤਾਂਈਆਂ । ਸ੍ਰੀ ਭੈਣੀ ਸਾਹਿਬ ਆਪ ਜੀ ਨੇ ਸੁਵੇਰ ਸ਼ਾਮ ਪਾਠ ਕਰਨਾ ਅਤੇ ਸੰਗਤਾਂ ਨੂੰ ਪਾਠ ਕਰਨ ਦਾ ਹੁਕਮ ਕਰਨਾ ।

ਬਿਦੇਸੀ ਸਰਕਾਰ ਜੋ ਸਤ ਸਮੰਦਰੋ ਪਾਰੋ ਆਕੇ ਭਾਰਤ ਨੂੰ ਦੋਹੀ ਹਥੀ' ਖਾਈ ਜਾਂਦੀ ਅਤੇ ਲੁਟੀ ਜਾਂਦੀ ਹੈ, ਵੇਖ ਕੇ ਦਿਲ ਨੂੰ ਦੁਖ ਹੋਇਆ ਅਤੇ ਅਜ਼ਾਦੀ ਦਾ ਨਾਹਰਾ ਲਾਇਆ ਕਿ ਵਿਦੇਸੀਓ ਸਾਡਾ ਹਿੰਦੋਸਤਾਨ ਛੱਡ ਦੇਵੋ । ਇਹ ਉਹ ਵੇਲਾ ਸੀ ਕਿ ਅਜਾਦੀ ਦਾ ਨਾਮ ਲੈਣਾ ਮੌਤ ਨੂੰ ਜਫੀ ਪਾਉਣੀ ਹੁੰਦੀ ਸੀ । ਇਥੇ ਹੀ ਬਸ ਨਹੀ, ਸਤਿਗੁਰੂ ਰਾਮ ਸਿੰਘ ਜੀ ਨੇ ੧੯੧੪ ਬਿਕਰਮੀ (੧੮੫੭ ਈਸਵੀ) ਨੂੰ ਸ੍ਰੀ ਭੈਣੀ ਸਾਹਿਬ ਵਿਚ ਵਿਸਾਖੀ ਦਾ ਦਿਨ ਮਨਾ ਕੇ ਪੰਜਾਂ ਸਿਖਾਂ ਨੂੰ ਅੰਮ੍ਰਿਤ ਤਿਆਰ ਕਰਕੇ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਉਹ ਵਾਕ ਪੂਰਾ ਕੀਤਾ -

## ਮੈ ਫੇਰ ਕਰੂੰਗਾ ਖਾਲਸਾ ਬਸੇ ਵਿਚ ਪੰਜਾਬ

ਅਜਾਦੀ ਦਾ ਝੰਡਾ ਉਚਾ ਕੀਤਾ ਅਤੇ ਸਵਦੇਸੀ ਲੇਹਰ ਦਾ ਅਰੰਭ ਕੀਤਾ । ਹੁਣ ਗੋਰੀ ਸਰਕਾਰ ਨੂੰ ਵੀ ਅਪਣੇ ਹਥਾਂ ਪੈਰਾਂ ਦੀ ਪੈ ਗਈ ਕਿ ਇਸ ਉਬਰ ਰਹੀ ਲਹਿਰ ਨੂੰ ਹੁਣੇ ਹੀ ਦਬਾਇਆ ਜਾਵੇ ਤਾਂ ਹੀ ਸੁਖ ਦਾ ਸਾਹ ਲੈ ਸਕਦੇ ਹਾਂ, ਨਹੀ ਤਾਂ ਇਹ ਲਹਿਰ ਜੋਰ ਪਕੜ ਕੇ ਸਾਨੂੰ ਇਥੋ ਕੱਡ ਦੇਵੇਗੀ । ਗੋਰੇ ਵੀ ਬੜੇ ਚਲਾਕ ਅਤੇ ਸ਼ਿਤਾਨ ਕੌਮ ਸੀ । ਇਨਾਂ ਨੇ ਪਹਿਲੇ ਹੀ ਰਾਜੇ, ਮਹਾਰਾਜੇ, ਸਿਖ ਸਰਦਾਰ, ਰਹੀਸ ਬੰਦੇ ਅਪਣੇ ਪੰਜੇ ਦੇ ਜਾਲ ਵਿਚ ਕਾਬੂ ਕਰ ਰਖੇ ਸਨ । ਕਿਸੇ ਨੂੰ ਨੌਕਰੀ ਦੇਕੇ, ਕਿਸੇ ਨੂੰ ਜਗੀਰਾਂ ਦੇਕੇ, ਕਿਸੇ ਨੂੰ ਮੁਰੱਬੇ ਦੇਕੇ । ਕਿਸੇ ਨੂੰ ਅਪਣੇ ਨਿਜੀ ਕੰਮਾਂ ਵਾਸਤੇ ਰਖ ਲਿਆ । ਐਸੀ ਇਨਾਂ ਦੇ ਕੰਨੀ ਫੂਕ ਮਾਰੀ ਕਿ ਹਮੇਸ਼ਾਂ ਵਾਸਤੇ ਸੁਸਰੀ ਵਾਂਗੂ ਸੁਲਾ ਦਿੱਤੇ, ਪਾਸਾ ਵੀ ਪਰਤਣ ਦਾ ਚੇਤਾ ਨਾ ਰਿਹਾ । ਝੂਠੀਆਂ ਅਤੇ ਗਲਤ ਰਪੋਟਾਂ ਕਰਨ ਲਗੇ । ਅਪਨੇ ਹੀ ਦੇਸ਼ਵਾਸੀਆਂ ਦੇ ਦੁਸ਼ਮਨ ਬਣ ਗਏ, ਦੇਸ਼ਧਰੋਹੀ ਬਣ ਗਏ । ਇਹ ਝੂਠੀ ਵਾੜ ਹੀ ਖੇਤ ਨੂੰ ਖਾਣ ਲਗ ਪਈ ਅਤੇ ਗੋਰਿਆਂ ਦੇ ਹਥਾਂ ਤੇ ਨਚਣ ਲਗੇ ਅਤੇ ਆਪਣੇ ਆਪ ਨੂੰ ਅਤੇ ਦੇਸ਼ ਨੂੰ ਭੁਲਾ ਬੈਠੇ ।

## ਮਹਾਰਾਜਾ ਰਣਜੀਤ ਸਿੰਘ ਦੀ ਮੌਤ

ਇਧਰ ਮਹਾਰਾਜਾ ਰਣਜੀਤ ਸਿੰਘ ਲਹੌਰ ਵਿਚ ੨੭ ਜੂਨ ੧੮੩੯ ਈਸਵੀ ਵਾਲੇ ਦਿਨ ਮੌਤ ਰਾਣੀ ਨੇ ਹਮੇਸ਼ਾ ਵਾਸਤੇ ਅਪਨੀ ਕਾਲੀ ਬੁਕਲ ਵਿਚ ਬੜੀ ਕਾਹਲੀ ਨਾਲ ਲੁਕਾ ਲਿਆ । ਪਿਛੋਂ ਜੋ ਲਹੌਰ

ਦੇ ਸ਼ਾਹੀ ਤਖਤ ਉਪਰ ਅੰਗਰੇਜ਼ਾਂ ਨੇ ਨਾਚ ਨਚਾਇਆ ਅਤੇ ਡਰਾਮਾ ਕੀਤਾ ਉਸ ਨੂੰ ਪੜ ਸੁਣ ਕੇ ਲੂੰ ਕੰਡੇ ਖੜੇ ਹੰਦੇ ਹਨ । ਅੰਗਰੇਜ਼ਾਂ ਦੀ ਸ਼ੈਹ ਨਾਲ ਡੋਗਰਿਆਂ ਨੇ ਮਹਾਰਾਜਾ ਰਣਜੀਤ ਸਿੰਘ ਦਾ ਪ੍ਰਵਾਰ ਹੀ ਮਾਰ ਮੁਕਾਇਆ । ਮਹਾਰਾਜੇ ਦਲੀਪ ਸਿੰਘ ਨੂੰ ਅੰਗਰੇਜ਼ ਵਲੈਤ ਲੈ ਗਏ, ਸਿਰ ਦੇ ਕੇਸ ਕਤਲ ਕਰ ਕੇ ਈਸਾਈ ਦਾ ਰੂਪ ਧਾਰਨ ਕਰਾ ਦਿਤਾ, ਗੁਰੂ ਗੋਬਿੰਦ ਸਿੰਘ ਜੀ ਦੀ ਸਿਖੀ ਨੂੰ ਪਤਤ ਕਰ ਦਿਤਾ । ਲਹੌਰ ਦਾ ਸਿਖ ਰਾਜ ਖਤਮ ਹੋ ਗਿਆ, ਸਿਖ ਰਾਜ ਦਾ ਝੰਡਾ ਹੇਠਾਂ ਉਤਾਰ ਦਿਤਾ ਤੇ ਉਸ ਦੀ ਥਾਂ ਅਪਨਾ ਯੂਨੀਅਨ ਜੈਕ ਲਹਿਰਾ ਦਿਤਾ । ਹੁਣ ਅੰਗਰੇਜ਼ਾਂ ਦਾ ਲਹੌਰ ਤੇ ਕਬਜ਼ਾ ਹੋ ਗਿਆ । ਜਿਹੜਾ ਸਿਖ ਜਾਂ ਹਿੰਦੂ ਹਾ ਦਾ ਨਾਹਰਾ ਮਾਰਦਾ, ਉਸ ਨੂੰ ਸਜ਼ਾ ਦਿੰਦੇ ਜਾਂ ਕਾਲੇ ਪਾਣੀ ਪੁਚਾ ਦਿੰਦੇ । ਸਾਰੇ ਹਿੰਦੋਸਤਾਨ ਤੇ ਪੰਜਾਬ ਅੰਗਰੇਜ਼ੀ ਰਾਜ ਦੇ ਅਧੀਨ ਤੇ ਗੁਲਾਮ ਹੋ ਗਿਆ । ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟ ਜਾਣ ਕਰਕੇ ਸਿਖ ਰਾਜ ਖਤਮ ਹੋ ਗਿਆ । ਅੰਗਰੇਜ਼ੀ ਸਰਕਾਰ ਨੇ ਰਾਜ ਭਾਗ ਤੇ ਲਹੌਰ ਦਾ ਤਖਤ ਆਪ ਸੰਭਾਲ ਲਿਆ ।

ਹੁਣ ਨਾਮਧਾਰੀ ਪੰਥ ਵਲ ਵੀ ਖਿਆਲ ਰਖਣਾ ਕੁਦਰਤੀ ਸੀ ਤੇ ਖਿਆਲ ਰਖਣਾ ਬਣਦਾ ਸੀ ਕਿਓਂਕਿ ਹਰੇਕ ਪਾਸੇ ਤੋਂ ਰਪੋਟਾਂ ਆਇਆਂ ਤੇ ਆ ਰਹੀਆਂ ਸਨ ਕਿ ਗੁਰੂ ਰਾਮ ਸਿੰਘ ਪਿੰਡੋਂ ਪਿੰਡੀਂ ਫਿਰਦਾ ਹੈ ਤੇ ਅੰਗਰੇਜ਼ਾਂ ਦੇ ਬਰਖਿਲਾਫ ਲੋਕਾਂ ਨੂੰ ਭੜਕਾ ਰਿਹਾ ਹੈ ਕਿ ਆਪਾਂ ਗੋਰੀ ਸਰਕਾਰ ਨੂੰ ਆਪਨੇ ਮੁਲਕ ਵਿਚੋਂ ਕੱਡ ਕੇ ਮੁੜ ਸਿਖੀ ਰਾਜ ਕਾਇਮ ਕਰਨਾ ਹੈ । ਗੋਰੀ ਸਰਕਾਰ ਵੀ ਚੋਕੰਨੀ ਹੋ ਗਈ ਤੇ ਲਗੀ ਸੂਹਾਂ ਲੈਣ ।

ਇਧਰ ਸਤਿਗੁਰੂ ਰਾਮ ਸਿੰਘ ਜੀ ਦਾ ਨਾਮਧਾਰੀ ਪੰਥ ਵਧਣ ਲਗਾ । ਨਾਮ ਜਪਾਉ'ਦੇ, ਭਜਨ ਕਰਵਾਂਦੇ, ਅੰਮ੍ਰਿਤ ਛਕਾਉ'ਦੇ । ਹੁਣ ਲਹੌਰ ਦੇ ਸ਼ਾਹੀ ਕਿਲੇ ਤੇ ਅੰਗਰੇਜ਼ੀ ਝੰਡਾ ਝੂਲਦਾ, ਸਿਖ ਰਾਜ ਖਤਮ ਹੋ ਚੁਕਾ ਸੀ । ਤੋਸ਼ੇਖਾਨੇ ਦਾ ਕੀਮਤੀ ਸੁਮਾਨ, ਗੋਰੀ ਸਰਕਾਰ ਨੇ ਨੀਲਾਮ ਕਰ ਦਿਤਾ । ਕੌਮ ਘਾਤਕ ਤੇ ਗਧਾਰ ਸਿਖ ਅਤੇ ਹਿੰਦੂ ਅੰਗਰੇਜ਼ਾਂ ਕੋਲੋ' ਇਨਾਮ ਲੈ ਲੈ ਖੁਸ਼ ਹੁੰਦੇ ਸਨ ।

ਇਕ ਵਾਰੀ ਸਤਿਗੁਰੂ ਰਾਮ ਸਿੰਘ ਜੀ ਨੇ ਲਹੌਰ ਫੌਜ ਵਿਚ ਰਹਿਦਿੰਆ ਮਸਤਾਨੀ ਬਿਰਤੀ ਵਿਚ ਆਖਿਆ ਸੀ ਕਿ ਲਹੌਰ ਸ਼ਾਹੀ ਕਿਲੇ ਵਿਚ ਅੰਗਰੇਜ਼ੀ ਬਾਜੇ ਬਜਣਗੇ । ਜੋ ਬਜੇ ਤੇ ਬਜਦੇ ਰਹੇ । ਇਹ ਵਾਕ ਸਤਿਗੁਰੂ ਜੀ ਦਾ ਸਤਿ ਤੇ ਸੱਚਾ ਹੋਇਆ ।

ਇਹ ਗੋਰਿਆਂ ਦੀ ਕਰਤੂਤ ਤੇ ਹਾਲਾਤ ਵੇਖਕੇ ਸਤਿਗੁਰੂ ਰਾਮ ਸਿੰਘ ਜੀ ਨੇ ਗੋਰੀ ਸਰਕਾਰ ਦੇ ਸਮਾਨ ਦਾ ਬਾਈਕਾਟ ਕਰ ਦਿਤਾ । ਹੁਕਮ ਜਾਰੀ ਕਰ ਦਿਤਾ ਕਿ ਬਿਦੇਸੀ ਕਪੜਾ ਨਾ ਵਰਤੋ, ਦੇਸੀ ਖਦਰ ਵਰਤੋ । ਇਨਾਂ ਦੇ ਡਾਕਖਾਨਿਆਂ ਵਿਚ ਅਪਨੀਆਂ ਚਿਠਿਆਂ ਨਾ ਪਾਵੋ, ਗੋਰਿਆਂ ਦੀ ਨੌਕਰੀ ਨਹੀ ਕਰਨੀ, ਇਨਾਂ ਦੀ ਚਲਾਈ ਹੋਈ ਰੇਲ ਤੇ ਨਹੀ ਚੜਨਾ । ਅਪਨੇ ਮੁਕਦਮੇ ਪਿੰਡ ਦੀਆਂ ਪੰਚਾਇਤਾਂ ਵਿਚ ਨਬੇੜੋ ।

ਸਤਿਗੁਰੂ ਜੀ ਦੇ ਹੁਕਮ ਨਾਲ ਡਾਕ ਆਪਨੀ ਬਣਾਈ ਹੋਈ ਸੀ । ਚਿਠੀ ਇਕ ਪਿੰਡ ਤੋਂ' ਦੂਸਰੇ ਪਿੰਡ ਦੇਣੀ, ਦੂਸਰੇ ਤੋ'' ਤੀਸਰੇ ਪਿੰਡ । ਡਾਕ ਵੀ ਜਲਦੀ ਪਉ'ਚ ਜਾਂਦੀ । (ਅੰਗਰੇਜ਼ੀ ਸਰਕਾਰ ਦੇ ਦਸਤਵੇਜ਼ਾਂ

ਵਿਚ ਇਸ ਦਾ ਨਾਮ ਕੂਕਾ ਪੋਸਟਲ ਸਰਵਿਸ ਸੀ) । ਇਨਾਂ ਗਲਾਂ ਨੇ ਅੰਗਰੇਜ਼ ਰਾਜ ਦਾ ਕਾਫੀ ਖਾਤਮਾ ਤੇ ਨੁਕਸਾਨ ਕੀਤਾ ।

ਪਰ ਜੇ ਦੂਸਰੇ ਸਿਖਾਂ ਵਲ ਨਿਗਾਹ ਕਰੀਏ ਤਾਂ ਉਨੀ ਸਤ ਸਮੰਦਰੋਂ ਪਾਰੋ ਆਏ ਅੰਗਰੇਜ਼ਾਂ ਨੂੰ ਜੀਉ ਆਇਆਂ ਆਖਿਆ । ਸਿਖਾਂ ਨੇ ਟੋਪੀ ਵਾਲਾ ਸਿਖ ਆਖਕੇ ਸਤਿਕਾਰਿਆ ਅਤੇ ਇਨਾਂ ਦੇ ਗੁਣ ਗਾਉਣ ਲਗੇ ।

ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ

ਹਰੇਕ ਪਾਸੇ, ਘਰੀ ਕੀ, ਬਾਹਰ ਕੀ ਅਤੇ ਧਰਮ ਅਸਥਾਨਾਂ ਵਿਚ ਵੀ । ਸਰਦਾਰਾਂ ਦੇ ਘਰ ਮਾਸ ਰਿਝਨ ਲਗਾ, ਸ਼ਰਾਬ ਦੇ ਪਿਆਲੇ ਪੀਣ ਲਗੇ, ਭੰਗ ਅਤੇ ਅਫੀਮ ਆਮ ਵਰਤਣ ਲਗੇ ।

ਸਤਿਗੁਰੂ ਰਾਮ ਸਿੰਘ ਜੀ ਨੇ ਇਹ ਵੇਖਕੇ ਸਭ ਨੂੰ ਡੰਕੇ ਦੀ ਚੋਟ ਵਜਾ ਕੇ ਆਖਿਆ ਕਿ ਸਿਖੋ ਹੋਸ਼ ਵਿਚ ਆਵੋ, ਉਠੋ ਇਨੀ ਗੂੜੀ ਨੀਂਦ ਵਿਚ ਸੁਤੇ ਪਏ ਹੋ, ਉਠੋ ਅੱਖਾਂ ਖੋਲ ਕੇ ਵੇਖੋ, ਗੋਰੇ ਤੁਹਾਡਾ ਮੁਲਕ ਦੋਹੀ ਹਥੀਂ ਲੁਟੀ ਜਾਂਦੇ ਹਨ । ਸੂਸਰੀ ਵਾਂਗ ਸੌਣ ਦਾ ਕੰਮ ਨਹੀ । ਸਿਖਾਂ ਨੇ ਸਿਰ ਹਿਲਾਇਆ, ਸਿਰ ਤੇ ਹਥ ਫੇਰਿਆ, ਚਾਰ ਚਫੇਰੇ ਵੇਖਿਆ, ਸਚੀ ਸਾਡੇ ਗਲ ਵਿਚ ਵਡਾ ਭਾਰਾ ਸੰਗਲ ਪਾਇਆ ਹੋਇਆ ਹੈ, ਜਿਸ ਨੇ ਸਾਡੇ ਕੰਨ ਵਿਚ ਫੂਕ ਮਾਰਕੇ ਸਾਨੂੰ ਜਗਾਇਆ ਹੈ, ਸਚ ਮੁਚ ਸਾਡੀ ਕਾਂਇਆ ਹੀ ਪਲਟ ਕੇ ਰਖ ਦਿਤੀ ਹੈ । ਉਠੋ ਦੇਸ਼ ਧਰੋਹੀ ਨਹੀ ਬਣਨਾ ਹੈ । ਉਨਾਂ ਦੇ ਮਨਾਂ ਵਿਚ ਵਿਚਾਰ ਆਈ ਕਿ ਏਡਾ ਵਡਾ ਸੰਗਲ ਅਸੀ

ਕਿਵੈ ਗਲਾਂ ਚੋਂ ਉਤਾਂਰਾਂਗੇ । ਜੇੜੇ ਦੇਸ਼ ਭਗਤ ਸਨ, ਉਠ ਬੈਠੇ । ਸਤਿਗੁਰੂ ਰਾਮ ਸਿੰਘ ਜੀ ਦੇ ਚਰਨੀ ਲਗਕੇ ਅਪਨਾ ਜਨਮ ਮਰਨ ਸੁਵਾਰ ਲਿਆ । ਜੇਹੜੇ ਮੰਦਭਾਗੀ ਸਨ, ਅਜੇ ਤਕ ਵੀ ਗੋਰੀ ਸਰਕਾਰ ਦੇ ਕੌੜੇ ਬੀਜ ਬੀਜੇ ਨੂੰ ਪਾਣੀ ਪਾਂਦੇ ਨਹੀ ਥਕਦੇ । ਸਚੀ ਗਲ ਤਾ ਇਹ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਤੇ ਨਾਮਧਾਰੀਆਂ ਨੇ ਗੋਰੀ ਸਰਕਾਰ ਨੂੰ ਕਦੀ ਸਵੀਕਾਰ ਨਹੀ ਕੀਤਾ । ਹੁਣ ਗੁਲਾਮੀ ਦੀ ਝਨਕਾਰ ਲੋਕਾਂ ਦੇ ਕੱਨੀ ਪਈ । ਸਤਿਗੁਰੂ ਜੀ ਤਾਂ ਪਹਿਲਾਂ ਹੀ ਸਭ ਕੁਝ ਵੇਖ ਸੁਣ ਚੁਕੇ ਸਨ । ਗਲ ਕੀ ਧਰਮ ਦੀ ਖਾਤਰ, ਦੇਸ਼ ਦੀ ਅਜ਼ਾਦੀ ਦੀ ਖਾਤਰ ਅਨੇਕਾਂ ਹੀ ਦੁਖ ਤੇ ਕਸ਼ਟ ਸਹਾਰੇ ।

ਸਤਿਗੁਰੂ ਰਾਮ ਸਿੰਘ ਜੀ ਅਪਨੀ ਮਾਤ ਭੂਮੀ ਨੂੰ ਅਜ਼ਾਦ ਕਰਵਾਉਣ ਲਈ ਅਜ ਤੋਂ ਪੌਣੀ ਸਦੀ ਪਹਿਲਾਂ ਮਹਾਨ ਸੱਚੇ ਤੇ ਸੁੱਚੇ ਕਦਮ ਪੁਟੇ, ਉਸ ਦੀ ਮਹਾਨਤਾ ਨੂੰ ਕੋਈ ਵੀ ਹਿੰਦੋਸਤਾਨੀ ਭੁਲ ਨਹੀ ਸਕਦਾ । ਸਤਿਗੁਰੂ ਰਾਮ ਸਿੰਘ ਜੀ ਨੇ ਸਭ ਤੋਂ ਪਹਿਲਾਂ ਅਜ਼ਾਦੀ ਦੀ ਕੂਕ ਜਿਲਾ ਲੁਧਿਆਨੇ ਦੇ ਇਕ ਨਿਕੇ ਜਿਹੇ ਪਿੰਡ ਭੈਣੀ ਸਾਹਿਬ ਤੋਂ ਮਾਰੀ ਜੋ ਹੋਲੀ ਹੋਲੀ ਗੂੰਜਦੀ ਸਾਰੇ ਭਾਰਤ ਹਿੰਦੋਸਤਾਨ ਵਿਚ ਗੂੰਜ ਉਠੀ । ਇਸ ਗਲ ਵਿਚ ਰਤਾ ਵੀ ਝੂਠ ਨਹੀ ਮੰਨਿਆ ਜਾਂਦਾ । ਹਿੰਦੂ ਧਰਮ ਵਿਚੋਂ ਸਿਖ ਪੰਥ ਗੁਰੂ ਗੋਬਿੰਦ ਸਿੰਘ ਜੀ ਨੇ ਸਾਜਿਆ । ਸਿਖ ਪੰਥ ਵਿਚੋਂ ਹੀ ਨਾਮਧਾਰੀ ਪੰਥ ਸਤਿਗੁਰੂ ਰਾਮ ਸਿੰਘ ਜੀ ਨੇ ਸਾਜਿਆ ਹੈ । ਇਸ ਨਾਮਧਾਰੀ ਪੰਥ ਨੂੰ ਪ੍ਰਗਟ ਕਰਨ ਵਾਲੇ ਤੇ ਚਲਾਉਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹਨ । ਗੁਰੂ ਜੀ ਨੇ ਅਪਨੇ ਸਿਖ ਸੇਵਕਾਂ ਨੂੰ ਤਕੀਦੀ ਹੁਕਮ ਕੀਤਾ ਕਿ ਮਾਸ ਸ਼ਰਾਬ ਤਮਾਕੂ, ਭੰਗ ਮਛਲੀ ਸੁਰਾ ਪਾਨ ਜਿਹੇ ਨਸ਼ੇ ਵਾਲੀ ਕੋਈ ਵੀ ਚੀਜ ਨਹੀ ਵਰਤਨੀ ।

# ਇਸਤਰੀ ਜਾਤੀ ਤੇ ਉਪਕਾਰ

ਹੁਣ ਸਤਿਗੁਰੂ ਰਾਮ ਸਿੰਘ ਜੀ ਦਾ ਦਿਨੋ ਦਿਨ ਪ੍ਰਤਾਪ ਤੇ ਨਾਮਧਾਰੀ ਪੰਥ ਵਧਨ ਲਗਾ । ਕੁਛ ਹੀ ਸਮੇਂ ਵਿਚ ਹੀ ਕਈ ਲਖ ਨਾਮਧਾਰੀ ਸੱਜ ਗਿਆ । ਸ੍ਰੀ ਭੈਣੀ ਸਾਹਿਬ ਦੀਵਾਨ ਲਗਦੇ, ਕੀਰਤਨ ਹੁੰਦਾ । ਗੁਰੂ ਜੀ ਹੁਣ ਦੂਰ ਨੇੜੇ ਵੀ ਦਰਸ਼ਨ ਦੇਂਦੇ । ਸੇਵਕ ਘੋੜੇ ਘੋੜੀਆਂ ਵੀ ਭੇਟਾ ਕਰਦੇ, ਗਊਆਂ ਵੀ ਅਰਦਾਸ ਕਰਦੇ, ਮੇਲੇ ਵੀ ਕਰਵਾਉਦੇ । ਸਭ ਪ੍ਰੇਮ ਨਾਲ ਰਹਿਣ ਲਗੇ । ਇਹ ਉਹ ਸਮਾਂ ਸੀ ਜਦੋਂ ਇਸਤਰੀ ਜਾਤੀ ਦੀ ਬਹੁਤ ਦੁਰਦੁਸ਼ਾ ਹੁੰਦੀ ਸੀ, ਪਿੰਡ ਵਿਚ ਇਕ ਜਨਾਨੀ ਇਸ ਪਾਪ ਕਰਨ ਵਾਸਤੇ ਰਖੀ ਜਾਂਦੀ ਕਿ ਜੇ ਲੜਕੀ ਜੰਮੇ ਤਾਂ ਉਸੇ ਵੇਲੇ ਮਾਰ ਦੇਣੀ, ਜੇ ਲੜਕਾ ਜੰਮੇ ਤਾਂ ਬੀਬੀ ਜੀ ਵਧਾਈ ਹੋਵੇ । ਸਤਿਗੁਰੂ ਰਾਮ ਸਿੰਘ ਜੀ ਨੇ ਇਸ ਘੋਰ ਪਾਪ ਨੂੰ ਦੂਰ ਕੀਤਾ । ਜੰਮਦੀ ਕੁੜੀ ਨਹੀ ਮਾਰਨੀ, ਵਟਾ ਨਹੀ ਕਰਨਾ, ਕੁੜੀ ਵੇਚਕੇ ਪੈਸੇ ਨਹੀ ਲੈਣੇ । ਕੁੜੀਆਂ ਨਾਲ ਮੁੰਡਿਆਂ ਵਾਂਗ ਵਰਤਾਉ ਕਰਨਾ । ਰਈਸ ਵਡੇ ਵਡੇ ਸਰਦਾਰ ਗਰੇਵਾਲ ਤੇ ਸੰਧੂ ਗੋਤ ਕੁੜੀਆਂ ਜਮਦੀਆਂ ਮਰਵਾ ਦੇਦੇ ਸਨ  ਕਿ ਸਾਡੇ ਘਰ ਵੀ ਕੋਈ ਜਵਾਈ ਬਨ ਕੇ ਆਵੇ । ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਸਭ ਨੂੰ ਸੁਣਾ ਦਿਤਾ ।

ਇਸ ਭਲਾਈ ਵਾਸਤੇ ਇਕ ਨੌਜਵਾਨ ਬੀਬੀ ਹੁਕਮੀ ਨੂੰ ਸੂਬੇ ਦਾ ਨਾਮ ਦੇਕੇ ਜਥੇ ਨਾਲ ਪਿੰਡੋ ਪਿੰਡ ਪ੍ਰਚਾਰ ਕਰਨ ਵਾਸਤੇ ਹੁਕਮ ਦਿਤਾ ਕਿ ਕੁੜੀ ਨਹੀ ਮਾਰਨੀ, ਕੁੜੀ ਦਾ ਪੈਸਾ ਨਹੀ ਲੈਣਾ, ਅਪਨੀ ਕੁੜੀ ਦੇ

ਕੇ ਦੂਜੇ ਦੀ ਕੁੜੀ ਨਾ ਲਵੇ, ਵਟਾ ਨ ਕਰੇ । ਜੋ ਇਹ ਕੰਮ ਕਰੂਗਾ, ਨਰਕਾਂ ਨੂੰ ਜਾਵੇਗਾ । ਥੋੜੇ ਸਮੇਂ ਵਿਚ ਹੀ ਇਸ ਹੁਕਮ ਦੀ ਪਾਲਣਾ ਕੀਤੀ ਗਈ। ਸਤਿਗੁਰੂ ਰਾਮ ਸਿੰਘ ਜੀ ਨੇ ਇਕ ਹੋਰ ਹੁਕਮ ਕੀਤਾ ਕਿ ਕੋਈ ਧੀ ਭੈਣ ਮਾਈ ਵਿਧਵਾ ਨ ਰਹੇ , ਉਹ ਹੋਰ ਸਿਰਤਾਜ ਚੁਣ ਸਕਦੀ ਹੈ । ਤੇ ਵਿਆਹ ਕਰ ਸਕਦੀ ਹੈ । ਇਸ ਹੁਕਮ ਦੀ ਛੇਤੀ ਪਾਲਣਾ ਕੀਤੀ ਗਈ । ਨਹੀ ਤਾਂ ਵਡੀ ਉਮਰ ਦੀਆਂ ਜਾਂ ਛੋਟੀ ਉਮਰ ਦੀਆਂ ਵਿਧਵਾ ਬੀਬੀਆਂ ਅਪਨੇ ਘਰ ਦੀਆਂ ਚਾਰ ਦੀਵਾਰੀਆਂ ਅੰਦਰ ਘੁਲ ਘੁਲ ਕੇ ਮਰ ਜਾਂਦੀਆਂ ਸਨ । ਬੀਬੀ ਜੀ ਮਾਈ ਹੁਕਮੀ ਸੂਬੇ ਦੇ ਰੂਪ ਵਿਚ ਘੋੜੇ ਤੇ ਸਵਾਰ ਹੋਕੇ ਪਿੰਡੋ ਪਿੰਡ ਦੌਰਾ ਕਰਨਾ, ਧਰਮ ਦਾ ਪ੍ਰਚਾਰ ਕਰਨਾ ਤੇ ਭਗਤੀ ਦਾ ਰਾਹ ਸਿਖਉਦੀ। ਜਿੰਨਾਂ ਜਿੰਨਾਂ ਮਾਈਆਂ ਬੀਬੀਆਂ ਨੇ ਅਪਨੀਆਂ ਜੰਮਦੀਆਂ ਕੁੜੀਆਂ ਮਾਰੀਆਂ ਸਨ, ਉਨਾਂ ਬੀਬੀਆਂ ਨੇ ਕੰਨੀ ਹਥ ਲਾਏ ਅਤੇ ਅਪਨੇ ਕੀਤੇ ਪਾਪਾਂ ਨੂੰ ਕਬੂਲ ਕੀਤਾ । ਸਤਿਗੁਰੂ ਰਾਮ ਸਿੰਘ ਜੀ ਦਾ ਹੁਕਮ ਮਨ ਕੇ ਚਿੱਟੇ ਖਦਰ ਦੇ ਕਪੜੇ ਪਾਕੇ ਦੇਵੀਆਂ ਦੇ ਸਰੂਪ ਬਣ ਗਈਆਂ । ਆਪ ਭਜਨ ਕਰਦੀਆਂ, ਦੂਸਰੀਆਂ ਭੈਣਾਂ ਸਹੇਲੀਆਂ ਨੂੰ ਪ੍ਰੇਰਕੇ ਇਸ ਪਾਸੇ ਲਉਦੀਆਂ । ਦਿਨੋ ਦਿਨ ਗਿਣਤੀ ਵਧਦੀ ਗਈ । ਮਾਈ ਬੀਬੀ ਸੂਬਾ ਹੁਕਮੀ ਇਹ ਵੇਖਕੇ ਬਹੁਤ ਪ੍ਰਸੰਨ ਹੋਏ ।

ਇਸ ਨਾਮਧਾਰੀ ਪੰਥ ਨੂੰ ਵਧਉਣ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਪੰਜ ਸੂਬੇ ਥਾਪ ਕੇ ਬਾਹਰ ਪ੍ਰਚਾਰ ਕਰਨ ਵਾਸਤੇ ਭੇਜੇ । ਪਰ ਇਹ ਗਲ ਰਈਸਾਂ ਤੇ ਸਰਦਾਰਾਂ ਤੇ ਗੁਰਦਵਾਰੇ ਦੇ ਪੂਜਾਰੀਆਂ ਨੂੰ ਚੰਗੀ ਨ ਲਗੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਜਸ ਹੋਰ ਵਧਨ ਤੇ ਫੈਲਨ ਲਗਾ ਹੈ । ਕੁਛ ਸਰਦਾਰ ਕੱਠੇ ਹੋਕੇ ਗੋਰਿਆਂ ਕੋਲ ਝੂਠੀਆਂ ਰਪੋਟਾਂ

ਪਚਉਣ ਕਿ ਕੂਕੇ ਸਰਕਾਰ ਦੇ ਬਰਖਲਾਫ ਗਲਾਂ ਕਰਕੇ ਲੋਕਾਂ ਨੂੰ ਭੜਕਾਉਦੇ ਹਨ । ਅਸੀ ਆਪ ਸੁਣ ਕੇ ਆਏ ਹਾਂ ਤੇ ਬੇਨਤੀ ਕਰਨ ਆਏ ਹਾਂ ਕਿ ਸਰਕਾਰ ਹੁਣੇ ਹੀ ਇਸ ਵਧਦੇ ਪੰਥ ਨੂੰ ਬੰਦ ਕਰੇ । ਜੇ ਕੁਛ ਚਿਰ ਇਥੇ ਰਾਜ ਕਰਨਾ ਹੈ ਤਾਂ ਹੋਰ ਸੁਣੋ – ਸਤਿਗੁਰੂ ਰਾਮ ਸਿੰਘ ਜੀ ਨੇ ਪੰਜ ਸੂਬੇ (ਗਵਰਨਰ) ਥਾਪ ਕੇ ਪਿੰਡੋ ਪਿੰਡ ਸਰਕਾਰ ਦੇ ਬਰਖਲਾਫ ਪ੍ਰਚਾਰ ਕਰਨ ਵਾਸਤੇ ਭੇਜੇ ਹੈ । ਸਰਕਾਰ ਹੁਣੇ ਹੀ ਇਨਾਂ ਖਤਰਨਾਕ ਬੰਦਿਆਂ ਦਾ ਰਸਤਾ ਰੋਕੋ ਤਾ ਸੁਖ ਦਾ ਸਾਹ ਤੇ ਅਰਾਮ ਨਾਲ ਰਾਜ ਕਰੋਗੇ । ਇਨਾਂ ਸਭ ਨੇ ਅੱਡੀ ਚੋਟੀ ਤਕ ਅਪਨਾ ਜੋਰ ਲਾ ਲਿਆ । ਸਤਿਗੁਰੂ ਰਾਮ ਸਿੰਘ ਜੀ ਦੇ ਉਲੀਕੇ ਪ੍ਰੋਗਰਾਮ ਵਿਚ ਕੋਈ ਫਰਕ ਨਾ ਪਿਆ, ਸਗੋਂ ਵਾਧਾ ਹੀ ਹੁੰਦਾ ਗਿਆ । ਗੋਰਿਆਂ ਨੇ ਇਨਾਂ ਪੰਜਾਂ ਸੂਬਿਆਂ ਨੂੰ ਪਕੜਕੇ ਨਜਰਬੰਦ ਕਰ ਦਿਤਾ । ਸਤਿਗੁਰੂ ਰਾਮ ਸਿੰਘ ਜੀ ਨੇ ਸਤਾਰਾਂ ਹੋਰ ਸੂਬੇ ਥਾਪ ਕੇ ਪ੍ਰਚਾਰ ਕਰਨ ਵਾਸਤੇ ਭੈਣੀ ਸਾਹਿਬ ਤੋਂ ਬਾਹਰ ਭੇਜੇ । ਕੁਛ ਸਮੇਂ ਬਾਦ ਇਹ ਵੀ ਰਿਪੋਟਾਂ ਕਰਨ ਤੇ ਨਜਰਬੰਦ ਕਰ ਲਏ ।

## ਅਨੰਦ ਕਾਰਜ ਦੀ ਰਸਮ

ਸਤਿਗੁਰੂ ਰਾਮ ਸਿੰਘ ਜੀ ਨੇ ਦੁਆਬੇ ਅਤੇ ਮਾਲਵੇ ਦਾ ਦੌਰਾ ਕਰਦੇ ਹੋਏ ਅੰਮ੍ਰਿਤਸਰ ਵਲ ਵੀ ਚਰਨ ਪਾਏ । ਇਧਰ ਹੀ ਸਰਦਾਰ ਸਮੰਦ ਸਿੰਘ ਜੀ ਖੋਟੇ ਪਿੰਡ ਜਿਲਾ ਫਿਰੋਜਪੁਰ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ਸਾਡੀ ਸੰਗਤ ਦੀ ਬੇਨਤੀ ਹੈ ਕਬੂਲ ਕਰਨੀ । ਸਾਨੂੰ ਸਨਾਤਨੀ ਬ੍ਰਾਹਮਣ ਵਿਆਹਾਂ ਤੋ ਮੁਕਤ ਕਰੋ । ਅਸੀ ਅਪਨੇ ਕਾਰਜ ਵਿਆਹਾਂ ਦੇ ਆਪ ਕਰ ਲਿਆ

ਕਰੀਏ । ਸਾਡਾ ਇਨਾਂ ਰੀਤਾਂ ਤੋਂ ਛੁਟਕਾਰਾ ਕਰੋ । ਸਤਿਗੁਰੂ ਰਾਮ ਸਿੰਘ ਜੀ ਬੜੇ ਖੁਸ਼ ਹੋਕੇ ਬੋਲੇ - ਸਰਦਾਰ ਸਮੰਦ ਸਿੰਘ ਜੀ ਅਨੰਦ ਹੀ ਅਨੰਦ ਕਰੋ । ਸੋ ਸਤਿਗੁਰੂ ਰਾਮ ਸਿੰਘ ਜੀ ਵਲੋਂ ਅਨੰਦ ਦਾ ਹੁਕਮ ਸੁਣ ਕੇ ਖੋਟੇ ਪਿੰਡ ਵਿਚ ੧੮੬੩ ਈਸਵੀ ਨੂੰ ਬਹੁਤ ਵੱਡਾ ਮੇਲਾ ਕਰਵਾਕੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ੬ ਅਨੰਦ ਕਾਰਜ ਹੋਏ । ਹਵਨ ਕਰਕੇ, ਜੋੜੇ ਨੂੰ ਅੰਮ੍ਰਿਤ ਛਕਾ ਕੇ, ਹਵਨ ਦੀ ਅਗਨੀ ਦੁਆਰੇ ਫੇਰੇ ਹੋਏ ਅਤੇ ਸ੍ਰੀ ਗ੍ਰੰਥ ਸਾਹਿਬ ਤੋਂ ਲਾਵਾਂ ਦਾ ਪਾਠ ਕੀਤਾ । ਇਕ ਸਰਦਾਰ ਸਮੰਦ ਸਿੰਘ ਜੀ ਦੀ ਲੜਕੀ ਤੇ ਇਕ ਪੋਤਰੀ ਦਾ ਅਨੰਦ ਕਾਰਜ ਵੀ ਹੋਇਆ ।

ਪੰਡਤਾਂ ਨੇ ਇਸ ਕਾਰਜ ਵਿਚ ਬਹੁਤ ਵਿਘਨ ਪਉਣ ਦੀ ਕੋਸ਼ਿਸ਼ ਕੀਤੀ ਅਤੇ ਸਰਕਾਰੀ ਰਿਪੋਟ ਵੀ ਲਿਖਾਈ । ਇਸ ਅਨੰਦ ਕਾਰਜ ਦੀ ਰਸਮ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੂੰ ੨੨ ਦਿਨ ਕਚਿਹਰੀ ਵਿਚ ਪੇਸ਼ ਹੋਣਾ ਪਿਆ । ਅੰਤ ਵਿਚ ਇਸ ਅਨੰਦ ਕਾਰਜ ਦੀ ਰਸਮ ਨੂੰ ਮੰਜ਼ੂਰੀ ਮਿਲੀ । ਇਹ ਕਥਾ ਬਹੁਤ ਵੱਡੀ ਹੈ ਅਤੇ ਇਥੇ ਸਿਰਫ ਟੂਕ ਮਾਤਰ ਵਾਂਗ ਹੀ ਅਰਜ ਕੀਤੀ ਹੈ ।

ਉਸ ਸਮੇਂ ਤੋਂ ਲੈਕੇ ਅਜ ਤਕ ਖਾਸ ਕਰਕੇ ਨਾਮਧਾਰੀ ਪੰਥ ਵਿਚ ਇਸ ਹੁਕਮ ਦੀ ਪਾਲਣਾ ਕੀਤੀ ਜਾਂਦੀ ਹੈ । ਮੇਲਿਆਂ ਵਿਚ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਅਨੰਦ ਕਾਰਜ ਹੁੰਦੇ ਹਨ । ਹੋਰ ਸਿਖ ਵੀ ਅਨੰਦ ਕਾਰਜ ਕਰਦੇ ਹਨ, ਪਰ ਹੋਰ ਤਰੀਕੇ ਨਾਲ । ਅੰਮ੍ਰਿਤ ਨਹੀ ਛਕਾਉਂਦੇ, ਹਵਨ ਨਹੀ ਕਰਦੇ । ਨਾਮਧਾਰੀ ਅਨੰਦ ਕਾਰਜ ਵਿਚ ਲੜਕਾ ਲੜਕੀ ਤੜਕੇ ਉਠ ਕੇ ਸਣ ਕੇਸੀ ਇਸ਼ਨਾਨ ਕਰਦੇ ਹਨ । ਵੇਦੀ ਗਡ

ਕੇ ਹਵਨ ਹੁੰਦਾ ਹੈ, ਬਾਣੀਆਂ ਦਾ ਪਾਠ ਹੁੰਦਾ ਹੈ, ਅੰਮ੍ਰਿਤ ਛਕਾਉ'ਦੇ ਹਨ, ਲਾਵਾਂ ਆਦਿ ਸ੍ਰੀ ਆਦਿ ਗ੍ਰੰਥ ਸਾਹਿਬ ਤੋਂ ਪੜਦੇ ਹਨ । ਵਿਚ ਲੜਕਾ ਲੜਕੀ ਵੇਦੀ ਦੇ ਅੰਦਰ ਹਵਨ ਕੁੰਡ ਦੇ ਦੁਆਲੇ ਪ੍ਰਕਰਮਾਂ ਕਰਦੇ ਹਨ । ਇਹ ਅਨੰਦ ਕਾਰਜ ਦੀ ਰੀਤੀ ਨਾਮਧਾਰੀ ਪੰਥ ਵਿਚ ਅਜ ਤਕ ਚਲੀ ਆਉ'ਦੀ ਹੈ ।

ਕੁਝ ਸਮਾਂ ਪਾਕੇ ਸਰਦਾਰ ਸਮੰਦ ਸਿੰਘ ਜੀ ਨੇ ਸਾਥੀਆਂ ਸਮੇਤ ਸਤਿਗੁਰੂ ਜੀ ਦੇ ਚਰਨਾਂ ਵਿਚ ਬੇਨਤੀ ਕੀਤੀ - ਸੱਚੇ ਪਾਤਿਸ਼ਾਹ ਜੀ ਦਸ਼ਮੇਸ਼ ਗੁਰੂ ਦੀ ਹੋਲੇ ਮਹੱਲੇ ਦੀ ਜੋ ਰੀਤ ਚਲਾਈ ਸੀ, ਹੁਣ ਮਿਟਦੀ ਜਾਂਦੀ ਹੈ, ਆਪ ਕਿਰਪਾ ਕਰੋ, ਹੋਲੇ ਮਹੱਲੇ ਫੇਰ ਮੁੜ ਮਨਾਉਣੇ ਸ਼ੁਰੂ ਕਰੋ । ਨਾਲ ਦੇ ਸਿੰਘਾਂ ਨੇ ਵੀ ਬੇਨਤੀ ਕੀਤੀ । ਪਰ ਹੋਲੇ ਮਹੱਲਾ ਮੰਨਾਉਣ ਵਾਸਤੇ ਜਗਾ ਦਾ ਬੰਦੋਬਸਤ ਨ ਹੋਵੇ ਕਿ ਕਿਸ ਜਗਾ ਏਠਾ ਵੱਡਾ ਇਕੱਠ ਹੋ ਸਕੇ । ਸਤਿਗੁਰੂ ਜੀ ਵਲੋਂ' ਹੁਕਮ ਹੋ ਗਿਆ ਸੀ ਹੋਲੇ ਮਹੱਲਾ ਦਾ । ਸਰਦਾਰ ਸਮੰਦ ਸਿੰਘ ਜੀ ਨੇ ਹੀ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ਸਾਡੇ ਪਿੰਡ ਖੋਟੇ ਵਿਚ ਹੀ ਇਹ ਹੋਲਾ ਹੋਣਾ ਚਾਹੀਦਾ ਹੈ, ਸਾਡਾ ਲਾਗਲੇ ਪਿੰਡਾਂ ਵਿਚ ਬੜਾ ਸਤਿਕਾਰ ਤੇ ਮਾਣ ਹੈ । ਕੋਈ ਐਸੀ ਗਲ ਨਹੀ ਹੋਵੇਗੀ, ਜੋ ਅਨੰਦ ਕਾਰਜਾਂ ਵੇਲੇ ਹੋਈ ਸੀ ।

ਪਹਿਲਾ ਹੋਲਾ ਮਹੱਲਾ ਖੋਟੇ ਪਿੰਡ ਤੋਂ' ਆਰੰਭ ੧੯੨੨ ਬਿਕਰਮੀ ਹੋਇਆ । ਸਤਿਗੁਰੂ ਰਾਮ ਸਿੰਘ ਜੀ ਦੀ ਹਜ਼ੂਰੀ ਵਿਚ ਪਹਿਲਾ ਹੋਲਾ ਮਨਾਇਆ ਗਿਆ । ਦੂਸਰਾ ਹੋਲਾ ੧੯੨੩ ਬਿਕਰਮੀ ਨੂੰ ਅਨੰਦ ਪੁਰ ਸਾਹਿਬ ਮਨਾਇਆ ਗਿਆ । ਤੀਸਰਾ ਹੋਲਾ ੧੯੨੪ ਨੂੰ ਸ੍ਰੀ ਭੈਣੀ ਸਾਹਿਬ । ਚੋਥਾ ਹੋਲਾ ੧੯੨੫ ਨੂੰ ਮਾਨਾਂ ਵਾਲੇ ਜਿਲਾ ਸਿਆਲਕੋਟ ।

ਇਹ ਮਾਨਾਂ ਵਾਲੇ ਦਾ ਹੋਲਾ ਇਨਾਂ ਮਸ਼ਹੂਰ ਹੋਇਆ - ਇਸ ਦਾ ਵੇਰਵਾ ਅਗਲੇ ਹਿਸਾ ਵਿਚ ਆਵੇਗਾ । ਪੰਜਵਾਂ ਹੋਲਾ ੧੯੨੬ ਨੂੰ ਅਨੰਦ ਪੁਰ । ਸਤਵਾਂ ਹੋਲਾ ੧੯੨੭ ਦਾ ਨਹੀ ਮਨਾ ਸਕੇ - ਸਤਿਗੁਰੂ ਰਾਮ ਸਿੰਘ ਜੀ ਪ੍ਰਦੇਸ ਚਲੇ ਗਏ ਸਨ । ਆਪਜੀ ਦੀ ਹਜੂਰੀ ਵਿਚ ਛੇ ਹੋਲੇ ਹੀ ਹੋਏ ਸਨ । ਸੋ ਹੋਲੇ ਕਰਵਾਉਣ ਵਾਲੇ ਸੇਵਕ ਅਰਜਾਂ ਕਰਦੇ - ਸੱਚੇ ਪਾਤਿਸ਼ਾਹ ਜੀ ਅਗਲੇ ਸਾਲ ਦਾ ਹੋਲਾ ਸਾਡੇ ਵਲੋਂ ਹੋਵੇ । ਸਤਿਗੁਰੂ ਰਾਮ ਸਿੰਘ ਜੀ ਹੁਕਮ ਕਰਦੇ ਕਿ ਸਾਧ ਸੰਗਤ ਜੀ ਹੋਲਾ ਉਸ ਦਾ ਮੰਜੂਰ ਹੋਵੇ ਗਾ ਜੋ ਮਾਸ ਸ਼ਰਾਬ ਨਾ ਵਰਤਦਾ ਹੋਵੇ । ਜੋ ਇਹ ਨਿਖੁਟ ਵਸਤੂਆਂ ਖਾਂਦਾ ਪੀਂਦਾ ਹੈ, ਉਸ ਵਲੋਂ ਹੋਲਾ ਨਹੀ ਹੋਵੇਗਾ । ਜਾਂ ਅਗੇ ਵਾਸਤੇ ਪਰਨ ਕਰੇ ਨਾ ਖਾਣ ਪੀਣ ਦਾ । ਸਤਿਗੁਰੂ ਜੀ ਦੇ ਹੁਕਮ ਨੂੰ ਕੌਣ ਮੋੜ ਸਕਦਾ ਸੀ । ਸੱਚੇ ਅਤੇ ਸਿਧੇ ਰਸਤੇ ਜਾਣ ਨੂੰ ਕੌਣ ਮਾੜਾ ਕਹ ਸਕਦਾ ਸੀ । ਸਤਿਗੁਰੂ ਰਾਮ ਸਿੰਘ ਜੀ ਦੇ ਲੋਕੀ ਲਗੇ ਗੁਣ ਗੌਣ । ਕੀਰਤਨ ਹੁੰਦਾ, ਮੇਲੇ ਹੋਣ ਲਗੇ, ਦੀਵਾਨ ਸਜਦੇ, ਸ਼ਬਦ ਪੜਦੇ ।

## ਮਾਨਾਂ ਵਾਲੇ ਦੇ ਹੋਲੇ ਦੀ ਮਨਜੂਰੀ

ਇਤਹਾਸ ਵਿਚੋਂ ਪਤਾ ਲਗਦਾ ਹੈ ਕਿ ਮਾਨਾਂ ਵਾਲੇ ਦਾ ਇਕ ਸਰਦਾਰ ਉਸ ਦਾ ਕੀ ਕੰਮ ਸੀ ਆਪ ਸ਼ਰਾਬ ਕਡਨੀ ਬਕਰੇ ਮਾਰਨੇ । ਕੁਕੜ ਬਟੇਰੇ ਘਰ ਵਿਚ ਰਖਦਾ ਸੀ । ਮਾਸ ਦੇ ਦੇਗ ਰਿਝਦੇ ਰਹਿੰਦੇ, ਸ਼ਰਾਬ ਦੀਆਂ ਬੋਤਲਾਂ ਖੁਲੀਆਂ ਰਹਿੰਦੀਆਂ । ਇਕ ਦਿਨ ਕੀ ਗਲ ਹੋਈ, ਇਕ ਨਾਮਧਾਰੀ ਸਿੰਘ ਸੰਤ ਰਤਨ ਸਿੰਘ ਜੀ ਮਾਨਾਂ ਵਾਲੇ ਆਇਆ । ਅਗੋਂ ਸਰਦਾਰ ਹੀਰਾ ਸਿੰਘ ਮਿਲ ਗਿਆ । ਸਰਦਾਰ ਹੀਰਾ ਸਿੰਘ ਨੇ

ਨਾਮਧਾਰੀ ਸਜਣ ਨੂੰ ਘਰ ਲੈ ਗਿਆ । ਘਰ ਆਕੇ ਬੋਤਲ ਅਤੇ ਮਾਸ ਦਾ ਕੌਲਾ ਸੰਤਾਂ ਅਗੇ ਰਖ ਕੇ ਆਖਿਆ - ਸੰਤ ਜੀ ਛਕੋ, ਲਾਉ ਗਫੇ । ਸੰਤਾਂ ਆਖਿਆ ਸਰਦਾਰ ਜੀ ਇਹ ਕੀ ਪਾਪ ਕਰਦੇ ਹੋ । ਗੁਰੂ ਗੋਬਿੰਦ ਸਿੰਘ ਜੀ ਦਾ ਇਹ ਹੁਕਮ ਨਹੀ । ਜੀਆਂ ਨੂੰ ਮਾਰਨਾ, ਜੀਆਂ ਦਾ ਘਾਤ ਕਰਨਾ । ਸ਼ਰਾਬ ਪੀਣ ਦਾ ਵੀ ਕੋਈ ਹੁਕਮ ਨਹੀ ।

ਸੰਤ ਜੀ ਖਾਣ ਪੀਣ ਵਾਲੀ ਤਾ ਚੀਜ਼ ਇਹੋ ਹੀ ਹੈ । ਸਾਡੀ ਸਰਦਾਰੀ ਇਸੇ ਕੰਮ ਨਾਲ ਬਣੀ ਹੋਈ ਹੈ । ਸੰਤ ਜੀ ਤੁਸੀ ਲੋਕ ਮਾਸ ਸ਼ਰਾਬ ਨਹੀ ਖਾਂਦੇ ਪੀ'ਦੇ । ਤੁਸੀ ਕਿਸ ਗੁਰੂ ਨੂੰ ਮੰਨਦੇ ਹੋ ਜਿਹੜਾ ਗੁਰੂ ਇਨਾਂ ਚੀਜ਼ਾਂ ਤੋ' ਵਰਜਦਾ ਹੈ ।

ਸਰਦਾਰ ਜੀ ਅਸੀ ਗੁਰੂ ਨਾਨਕ ਤੋ' ਲੈਕੇ ਗੁਰੂ ਗੋਬਿੰਦ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਜੀ ਤਕ ਹੁਕਮਾਂ ਨੂੰ ਮੰਨਦੇ ਹਾਂ ।

ਇਹ ਗਲਾਂ ਹੋ ਹੀ ਰਹੀਆਂ ਸਨ ਇਕ ਹੋਰ ਸਰਦਾਰ ਹੀਰਾ ਸਿੰਘ ਦੇ ਘਰ ਆ ਗਿਆ । ਸਤਿ ਸ੍ਰੀ ਅਕਾਲ ਬੁਲਾਈ ਤੇ ਆਖਿਆ ਸੰਤ ਜੀ ਕਿਸ ਤਰਾਂ ਆਉਣੇ ਹੋਏ। ਇਸ ਸਜਣ ਨੇ ਪਹਿਲਾਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਹੋਏ ਸਨ ਅਤੇ ਦੀਵਾਨ ਵੀ ਸੁਣੇ ਹੋਏ ਸਨ । ਸੰਤਾਂ ਨੇ ਆਖਿਆ ਸਰਦਾਰ ਜੀ ਮੈ' ਇਹ ਅਰਜ ਬੇਨਤੀ ਕਰਨ ਆਇਆਂ ਹਾਂ ਕਿ ਸਤਿਗੁਰੂ ਜੀ ਨੇ ਸਿਆਲਕੋਟ ਵਲ ਆਉਣਾ ਹੈ । ਆਪਾਂ ਸਾਰੇ ਰਲ ਮਿਲ ਕੇ ਚਰਨਾਂ ਵਿਚ ਬੇਨਤੀ ਕਰੀਏ - ਸੱਚੇ ਪਾਤਿਸ਼ਾਹ ਜੀ ਇਕ ਹੋਲਾ ਸਾਡੇ ਪਿੰਡ ਮਾਨਾਂ ਵਾਲੇ ਕਰੋ । ਸਾਡੀ ਬੇਨਤੀ ਕਬੂਲ ਕਰੋ । ਸੰਤਾਂ ਦੇ ਆਖੇ ਮੁਤਾਬਕ ਸਰਦਾਰ ਹੀਰਾ ਸਿੰਘ ਜੀ ਮੰਨ

ਗਏ ਤੇ ਆਖਿਆ ਸੰਤ ਜੀ ਪਿੰਡ ਵਾਲਿਆਂ ਦੀ ਵੀ ਸਲਾਹ ਪੁਛਨੀ ਚਾਹੀਦੀ ਹੈ । ਮਾਨਾਂ ਵਾਲੇ ਦੇ ਸਰਦਾਰ ਵੀ ਸਭ ਮੰਨ ਗਏ । ਸਭ ਦੀ ਹਾਂ ਨਾਲ ਹਾਂ ਮਿਲ ਗਈ ।

ਸੰਤ ਜੀ ਕੁਝ ਪੰਤਵੰਤੇ ਸਰਦਾਰਾਂ ਨੂੰ ਨਾਲ ਲੈਕੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਨ ਆਏ । ਸਭ ਨੇ ਸਲਾਹ ਕੀਤੀ ਕਿ ਸਰਦਾਰ ਹੀਰਾ ਸਿੰਘ ਹੋਲੇ ਬਾਬਤ ਬੇਨਤੀ ਕਰਨ । ਅਸੀਂ ਸਾਰੇ ਇਨਾਂ ਦੇ ਨਾਲ ਹੀ ਹਾਂ । ਦੀਵਾਨ ਵਿਚ ਜਾਕੇ ਪਹਿਲਾਂ ਸੰਤ ਰਤਨ ਸਿੰਘ ਜੀ ਨੇ ਮੱਥਾ ਟੇਕਿਆ ਅਤੇ ਸਰਦਾਰ ਹੀਰਾ ਸਿੰਘ ਤੇ ਨਾਲ ਸਭ ਨੇ । ਹੀਰਾ ਸਿੰਘ ਨੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ਏ ਸਾਡੀ ਬੇਨਤੀ ਕਬੂਲ ਕਰੋ । ਪਾਤਿਸ਼ਾਹ ਜੀ ਇਕ ਹੋਲਾ ਸਾਡੇ ਪਿੰਡ ਮਾਨਾਂ ਵਾਲੇ ਕਰੋ । ਮੱਥਾ ਫੇਰ ਟੇਕਿਆ । ਜਦ ਦਰਸ਼ਨ ਕੀਤੇ ਗੁਰੂ ਗੋਬਿੰਦ ਸਿੰਘ ਜੀ ਦੇ ਦਰਸ਼ਨ ਹੋਏ । ਚਰਨੀ ਢਿਹ ਪਿਆ । ਮਸਤਾਨਾਂ ਹੋ ਗਿਆ, ਸੁਧ ਕੀ ਨਾ ਬੁਧ ਰਹੀ । ਜਦੋਂ ਹੋਸ਼ ਆਈ ਅੰਦਰ' ਡਰ ਮਸੂਸ ਕੀਤਾ ਕਿ ਇਨਾਂ ਵੱਡਾ ਤੇਜ਼ ਮੁਖੜਾ ਗੁਰੂ ਰਾਮ ਸਿੰਘ ਜੀ ਦਾ, ਸੱਚੀ ਇਹ ਸੱਚਾ ਗੁਰੂ ਹੈ । ਵਿਚੇ ਹੀ ਸੰਤਾਂ ਨੇ ਬੇਨਤੀ ਕੀਤੀ - ਸੱਚੇ ਪਾਤਿਸ਼ਾਹ ਜੀ ਇਹ ਸਾਰੇ ਸਰਦਾਰ ਸਿੰਘ ਮਾਨਾਂ ਵਾਲੇ ਤੋਂ ਆਏ ਹਨ । ਇਹ ਸਰਦਾਰ ਹੀਰਾ ਸਿੰਘ ਮਾਨਾਂ ਵਾਲੇ ਪਿੰਡ ਵਿਚ ਮੰਨਿਆ ਦੰਨਿਆ ਹੋਇਆ ਹੈ । ਅਸੀਂ ਸਾਰੇ ਆਪ ਜੀ ਦੇ ਚਰਨਾਂ ਵਿਚ ਬੇਨਤੀ ਕਰਨ ਆਏ ਹਾਂ ਕਿ ਇਕ ਹੋਲਾ ਮਾਨਾਂ ਵਾਲੇ ਪਿੰਡ ਕਰੋ । ਸਾਡੀ ਸਭ ਦੀ ਬੇਨਤੀ ਮੰਜ਼ੂਰ ਕਰੋ । ਸਤਿਗੁਰੂ ਰਾਮ ਸਿੰਘ ਜੀ ਨੇ ਬਚਨ ਕੀਤਾ ਕਿ ਐਤਕੀ ਦਾ ਹੋਲਾ ੧੯੨੪ ਦਾ ਭੈਣੀ ਸਾਹਿਬ ਮਨਾਵਾਂਗੇ, ਅਗਲਾ ਹੋਲਾ ਮਾਨਾਂ ਵਾਲੇ ਮਨਾਵਾਂਗੇ । ਸਤਿਗੁਰੂ ਵਲੋਂ ਹੋਲੇ

ਦਾ ਹੁਕਮ ਹੋ ਗਿਆ । ਖੁਸ਼ੀਆਂ ਲੈਕੇ ਸੰਤ ਜੀ ਅਤੇ ਸਰਦਾਰ ਅਪਨੇ ਪਿੰਡ ਆ ਗਏ ।

## ਮਾਨਾਂ ਵਾਲੇ ੧੯੨੫ ਬਿਕਰਮੀ ਦਾ ਹੋਲਾ

ਸਤਿਗੁਰੂ ਰਾਮ ਸਿੰਘ ਜੀ ਨੇ ਮਾਨਾਂ ਵਾਲੇ ਪਿੰਡ ਹੋਲਾ ਮਨਾਉਣ ਦੀ ਮੰਜ਼ੂਰੀ ਦੇ ਦਿਤੀ ਪਰ ਸਰਦਾਰ ਹੀਰਾ ਸਿੰਘ ਅੰਦਰੋਂ ਦਿਲੋਂ ਡਰਨ ਲਗਾ ਕਿ ਮੈ ਤਾਂ ਮਾਸ ਸ਼ਰਾਬ ਖਾਣ ਦਾ ਆਦੀ ਹਾਂ, ਇਥੇ ਤਾਂ ਸਾਰੀ ਸੰਗਤ ਮਾਲਾ ਫਰਦੀ ਤੇ ਭਜਨ ਕਰਦੀ ਵੇਖੀ ਹੈ । ਸਤਿਗੁਰੂ ਰਾਮ ਸਿੰਘ ਜੀ ਵੀ ਮਾਲਾ ਫਰਦੇ ਹਨ । ਮੈਂ ਪਿੰਡ ਦਾ ਸਰਦਾਰ ਇਹ ਕਾਰਜ ਕਿਸ ਤਰਾਂ ਕਰ ਸਕਾਂਗਾ । ਜਾਣੀ ਜਾਣ ਸਤਿਗੁਰੂ ਜੀ ਨੇ ਆਖਿਆ ਕਿ ਆ ਸਰਦਾਰ ਹੀਰਾ ਸਿੰਘ ਜੀ ਆਵੋ । ਤੁਹਾਨੂੰ ਭਜਨ ਦੀ ਦਾਤ ਦੇਈਏ । ਸਰਦਾਰ ਹੀਰਾ ਸਿੰਘ ਨੇ ਹਥ ਜੋੜ ਕੇ ਬੇਨਤੀ ਕੀਤੀ ਸੱਚੇ ਪਾਤਿਸ਼ਾਹ ਜੀ ਮੈਨੂੰ ਤਾਂ ਆਪ ਜੀ ਦੇ ਦਰਸ਼ਨ ਕਰ ਕੇ ਸਭ ਕੁਝ ਮਿਲ ਗਿਆ ਹੈ । ਨਹੀ ਸਰਦਾਰ ਜੀ ਅਜੇ ਹੋਰ ਬਾਕੀ ਰਹਿੰਦਾ ਹੈ , ਉਹ ਵੀ ਦੇ ਦੇਈਏ । ਸਰਦਾਰ ਜੀ ਦੇ ਕੰਨ ਵਿਚ ਚੋ ਅਖਰਾ ਨਾਮ ਭਜਨ ਦੇ ਦਿਤਾ । ਨਾਲ ਹੀ ਹੁਕਮ ਕਰ ਦਿਤਾ ਸਰਦਾਰ ਜੀ ਸਰਦਾਰਾਂ ਵਾਲੇ ਕੰਮ ਕਰਨੇ, ਮਾਸ ਸ਼ਰਾਬ ਨਹੀ ਵਰਤਣਾ ਤੇ ਨ ਕਿਸੇ ਨੂੰ ਮਾਸ ਸ਼ਰਾਬ ਵਰਤਣ ਦਾ ਕਹਿਣਾ । ਸਰਦਾਰ ਜੀ ਨੂੰ ਨਾਮ ਦਾ ਰੰਗ ਚੜ ਗਿਆ, ਮਸਤਾਨਾ ਹੋ ਗਿਆ, ਅਖਾਂ ਵਿਚ ਹੰਝੂਆਂ ਦੀ ਝੜੀ ਲਗ ਗਈ । ਸਰਦਾਰ ਜੀ ਨੇ ਦਿਲ ਵਿਚ ਪੱਕੀ ਧਾਰ ਲਈ ਮੈਂ ਅਜ ਤੋਂ ਮਾਸ ਸ਼ਰਾਬ ਬਿਲਕੁਲ ਨਹੀ ਵਰਤਾਂਗਾ ਨਾਹੀ ਕਿਸੇ ਨੂੰ ਵਰਤਣ ਦਾ ਆਖਾਂਗਾ । ਸੰਤ ਜੀ ਤੁਸੀ ਮੇਰੇ ਤੇ ਬੜੀ

ਕਿਰਪਾ ਕੀਤੀ ਏ ਜੋ ਸੱਚੇ ਗੁਰੂ ਦੇ ਦਰਸ਼ਨ ਕਰਵਾ ਦਿਤੇ । ਮੇਰਾ ਜਨਮ ਮਰਨ ਕਟਿਆ ਗਿਆ ।

ਸਤਿਗੁਰੂ ਜੀ ਤੋਂ ਹੋਲੇ ਦਾ ਹੁਕਮ ਲੈਕੇ ਵਾਪਸ ਮਾਨਾਂ ਵਾਲੇ ਆਕੇ ਸਰਦਾਰ ਹੀਰਾ ਸਿੰਘ ਨੇ ਘਰ ਆਣਕੇ ਸ਼ਰਾਬ ਦੀਆਂ ਬੋਤਲਾਂ ਭੰਨ ਤੋੜ ਕੇ ਬਾਹਰ ਸੁਟ ਦਿਤੀਆਂ । ਬਕਰੇ ਕੁਕੜ ਬਟੇਰੇ ਘਰੋਂ ਬਾਹਰ ਕੱਡ ਦਿਤੇ । ਵੇਖਣ ਵਾਲੇ ਕਹਿਣ ਲਗੇ ਕਿ ਅਜ ਪਤਾ ਨਹੀ ਸਰਦਾਰ ਜੀ ਨੂੰ ਕੀ ਹੋ ਗਿਆ ਹੈ । ਏਨਾਂ ਕੁਝ ਕਿਉਂ ਭੰਨੀ ਤੋੜੀ ਜਾਂਦਾ ਹੈ, ਕਿਉਂ ਸਮਾਨ ਬਰਬਾਦ ਕਰੀ ਜਾਂਦਾ ਹੈ । ਅਜ ਸਰਦਾਰ ਦੇ ਘਰ ਮਾਸ ਨਹੀ ਰਿਝਦਾ, ਸ਼ਰਾਬ ਨਹੀ ਪੀ ਹੁੰਦੀ । ਇਸ ਦੇ ਉਲਟ ਹੁਣ ਸ਼ਬਦ ਕੀਰਤਨ ਹੁੰਦਾ ਹੈ, ਨਾਮ ਸਿਮਰਣ ਤੇ ਭਜਨ ਹੁੰਦਾ ਹੈ ।

ਅਗਲੇ ਸਾਲ ਦੇ ਹੋਲੇ ਦੀਆਂ ਤਿਆਰੀਆਂ ਹੋਣ ਲਗੀਆਂ । ਸਭ ਆਪੋ ਅਪਨੀ ਜੁੰਮੇਵਾਰੀ ਦਾ ਕੰਮ ਕਰਨ ਲਗੇ ।

## ਮਾਨਾਂ ਵਾਲੇ ਦਾ ਚੌਧਰੀ

ਸਰਦਾਰ ਹੀਰਾ ਸਿੰਘ ਜੀ ਨੇ ਸੰਤ ਜੀ ਨਾਲ ਸਲਾਹ ਕਰਕੇ ਪਿੰਡ ਦੇ ਚੌਧਰੀ ਲੱਖਾ ਸਿੰਘ ਨੂੰ ਸੁਨੇਹਾ ਘਲ ਕੇ ਅਪਨੇ ਘਰ ਸਦ ਲਿਆ । ਆਖਿਆ ਚੌਧਰੀ ਜੀ ਖਿਮਾ ਕਰਨੀ, ਇਨਾਂ ਕੰਮ ਕਰਨ ਵਿਚ ਆਪ ਨੂੰ ਸੁਨੇਹਾ ਵੀ ਨਹੀ ਘਲ ਸਕਿਆ । ਚੌਧਰੀ ਜੀ ਆਪ ਨੂੰ ਪਤਾ ਲਗ ਹੀ ਗਿਆ ਹੋਵੇਗਾ ਕਿ ਕਲ ਨੂੰ ਸਤਿਗੁਰੂ ਰਾਮ ਸਿੰਘ ਜੀ ਅਪਨੇ ਪਿੰਡ

ਦਰਸ਼ਨ ਦੇ ਰਹੇ ਹਨ । ਹੋਲਾ ਵੀ ਅਪਨੇ ਪਿੰਡ ਵਿਚ ਮਨਾਇਆ ਜਾਵੇਗਾ । ਦੋ ਦਿਨਾਂ ਤੋਂ ਲਾਂਗਰੀ ਸਿੰਘ ਵੀ ਗੁਰੂ ਜੀ ਨੇ ਭੇਜੇ ਹੋਏ ਹਨ । ਬੜਾ ਕੁਝ ਸੰਗਤਾਂ ਨੂੰ ਸੁਣਾਉਂਦੇ ਹਨ । ਪਰ ਚੌਧਰੀ ਤਾਂ ਹੋਰ ਕੁਝ ਮਾਣ ਪ੍ਰਾਪਤ ਕਰਨ ਆਇਆ ਸੀ । ਸਰਦਾਰ ਹੀਰਾ ਸਿੰਘ ਦੀਆਂ ਸਭ ਗਲਾਂ ਸੁਣ ਕੇ ਗੁਸੇ ਨਾਲ ਬੋਲਿਆ - ਹੀਰਾ ਸਿੰਘ ਤੇਰੀ ਮਤ ਟਿਕਾਣੇ ਹੈ । ਅਸੀ ਅਪਨੇ ਬਾਬੇ ਦਾਦਿਆਂ ਤੋਂ ਸੁਣਦੇ ਆਏ ਹਾਂ ਕਿ ਸਿਖਾਂ ਦੇ ਦਸ ਗੁਰੂ ਹੈ । ਗੁਰੂ ਨਾਨਕ ਤੋਂ ਲੈਕੇ ਗੁਰੂ ਕਲਗੀਆਂ ਵਾਲਾ ਗੁਰੂ ਗੋਬਿੰਦ ਸਿੰਘ ਜੀ ਤਕ । ਮੈ ਤਾਂ ਗੁਰੂ ਗਰੰਥ ਨੂੰ ਗੁਰੂ ਮਨਦਾ ਹਾਂ , ਹੋਰ ਕਿਸੇ ਗੁਰੂ ਨੂੰ ਨਹੀ ਮੰਨਦਾ । ਨਾਹੀ ਹੋਰ ਕਿਸੇ ਨੂੰ ਮੱਥਾ ਟੇਕਦਾ ਹਾਂ । ਦੋ ਮਹੀਨਿਆਂ ਦਾ ਮੈ ਤੇਰੇ ਵਲ ਵੇਖਦਾਂ ਹਾਂ ਅਤੇ ਸੁਣ ਰਿਹਾ ਹਾਂ ਜੋ ਕੁਝ ਤੂੰ ਕਰਦਾ ਹੇ । ਏ ਚੰਗਾ ਕੰਮ ਨਹੀ ਕੀਤਾ ਜੋ ਮਾਸ ਸ਼ਰਾਬ ਖਾਣਾ ਪੀਣਾ ਛੱਡ ਦਿਤਾ ਹੈ । ਇਹ ਸਰਦਾਰਾਂ ਦੇ ਕੰਮ ਨਹੀ । ਹੀਰਾ ਸਿੰਘ ਜੇ ਤੂੰ ਸਾਡੇ ਨਾਲ ਰਲ ਮਿਲ ਕੇ ਚਲੇਂਗਾ ਤਾਂ ਅਸੀ ਖੁਸ਼ ਹਾਂ, ਨਹੀ ਤਾਂ ਅਸੀਂ ਇਥੇ ਮੇਲਾ ਨਹੀ ਹੋਣ ਦੇਣਾ । ਏਹ ਸਰਦਾਰਾਂ ਦਾ ਪਿੰਡ ਹੈ, ਅਸੀ ਖੱਪ ਨਹੀ ਪੈਣ ਦੇਣੀ । ਹੀਰਾ ਸਿੰਘ ਨੇ ਬੜੇ ਧੀਰਜ ਨਾਲ ਆਖਿਆ ਚੌਧਰੀ ਜੀ ਤੁਸੀ ਗੁਰੂ ਜੀ ਨੂੰ ਮੱਥਾ ਬੇਸ਼ਕ ਨ ਟੇਕਿਉ, ਦਰਸ਼ਨ ਤਾਂ ਜਰੂਰ ਕਰਨ ਆਇਉ । ਹਾਂ ਹਾਂ ਦਰਸ਼ਨ ਤਾਂ ਤੇਰੇ ਗੁਰੂ ਦੇ ਜਰੂਰ ਕਰਾਂਗੇ । ਏ ਸਰਦਾਰਾਂ ਦੇ ਕੰਮ ਹੈ ਕਿਸੇ ਦੇ ਮੋਰੇ ਜਾਕੇ ਹਥ ਜੋੜ ਕੇ ਖਲੋ ਜਾਣਾ, ਪੈਰੀ ਪੈਣਾ । ਏਨਾ ਖਰਚ ਕਰੀ ਜਾਨਾ ਹੈ, ਗੁਰੂ ਕੋਲੋਂ ਹੋਰ ਸਰਦਾਰੀ ਲੈਣੀ ਹੈ । ਉਠ ਕੇ ਖਲੋ ਗਿਆ ਤੇ ਜਾਂਦਾ ਹੋਇਆ ਕਹ ਗਿਆ - ਸਰਦਾਰ ਹੀਰਾ ਸਿੰਘ ਕਲ ਸ਼ਾਮ ਨੂੰ ਤੇਰੇ ਗੁਰੂ ਦੇ ਦਰਸ਼ਨ ਕਰਨ ਆਵਾਂਗਾ ਤੇ ਵੇਖਾਂਗਾ ਕੇਡਾ ਕਰਾਮਾਤੀ ਹੈ, ਵੇਹਲ ਲਗੀ ਤਾਂ ਆਵਾਂਗਾ ।

ਇਸ ਗਲ ਦਾ ਸੰਤ ਰਤਨ ਸਿੰਘ ਜੀ ਨੂੰ ਪਤਾ ਲੱਗ ਗਿਆ ਕਿ ਪਿੰਡ ਦਾ ਚੌਧਰੀ ਸਰਦਾਰ ਨਾਲ ਲੜ ਕੇ ਗਿਆ ਹੈ ਕਿ ਮੈ ਇਥੇ ਹੋਲਾ ਨਹੀ ਹੋਣ ਦੇਣਾ, ਖਪ ਨਹੀ ਪੈਣ ਦੇਣੀ । ਸੰਤ ਜੀ ਨੇ ਜਾਕੇ ਆਖਿਆ – ਸਰਦਾਰ ਜੀ ਮੈਨੂੰ ਪਤਾ ਲਗਾ ਕਿ ਚੌਧਰੀ ਬਹੁਤ ਕੁਝ ਬੋਲ ਕੇ ਗਿਆ ਹੈ ਕਿ ਮੈ ਇਥੇ ਹੋਲਾ ਨਹੀ ਹੋਣ ਦੇਣਾ, ਕੂਕੇ ਇਥੇ ਖਪ ਪਉਣਗੇ । ਚੰਗਾ ਨਹੀ ਹੋਇਆ । ਸੰਤ ਜੀ ਤੁਸੀ ਇਨਾ ਗਲਾਂ ਦਾ ਕੋਈ ਫਿਕਰ ਨ ਕਰੋ । ਜੋ ਕੁਝ ਹੋਣਾ ਹੈ, ਸਤਿਗੁਰੂ ਜੀ ਹੁਕਮ ਅਨੁਸਾਰ ਹੀ ਹੋਣਾ ਹੈ । ਮੈ ਇਨਾਂ ਚੌਧਰੀਆਂ ਤੋਂ ਡਰਨ ਵਾਲਾ ਨਹੀ ਅਤੇ ਨਾਹੀ ਹੁਣ ਡਰਨਾ ਹੈ । ਮੈ ਸਭ ਕੁਝ ਬੰਦੋਬਸਤ ਕਰ ਲਿਆ ਹੈ । ਕੋਈ ਵੀ ਸਾਨੂੰ ਹੋਲਾ ਕਰਵਾਉਣੋ ਰੋਕ ਨਹੀ ਸਕਦਾ । ਸੰਤ ਜੀ ਤੁਸੀ ਡਰੋ ਨਾ, ਅਪਨਾ ਕੰਮ ਕਰੀ ਚਲੋ । ਕਲ ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸੇਵਕਾਂ ਸਮੇਤ ਆ ਜਾਣਾ ਹੈ, ਤੁਸੀ ਅਪਨੀ ਵਲੋ ਲੰਗਰ ਅਤੇ ਦੀਵਾਨ ਸਥਾਨ ਦੀ ਤਿਆਰੀ ਰਖੋ । ਸੱਚੇ ਪਾਤਿਸ਼ਾਹ ਜੀ ਨੇ ਸਾਡੀ ਪੱਤ ਰਖਣੀ ਹੈ, ਅਪਨੇ ਹੁਕਮ ਦੀ ਆਪ ਹੀ ਪਾਲਣਾ ਕਰਨੀ ਹੈ ।

## ਸਤਿਗੁਰੂ ਰਾਮ ਸਿੰਘ ਜੀ ਮਾਨਾਂ ਵਾਲੇ ਪਿੰਡ

ਅਜ ਨਾਮਧਾਰੀ ਮਾਨਾਂ ਵਾਲੇ ਪਿੰਡ ਵਲ ਸ਼ਬਦ ਪੜਦੇ ਆ ਰਹੇ ਹਨ । ਹੋਲਾ ਵੇਖਣ ਵਾਲਿਆਂ ਦੀ ਭੀੜ ਕਾਫੀ ਹੈ । ਸ਼ਬਦ ਦੀ ਟੇਕ ਸੀ –

***ਦੇਹਿ ਦਰਸਨ ਗੁਰੂ ਮੇਰੇ ਅੱਖੀਆਂ ਤਰਸਦੀਆਂ***

## ਹੋ ਗਏ ਸੰਜੋਗੀ ਮੇਲੇ ਸੱਚੇ ਮੇਰੇ ਸਤਿਗੁਰੂ ਦੇ

ਪਿੰਡ ਤੋਂ ਬਾਹਰ ਸੰਗਤਾਂ ਸਤਿਗੁਰੂ ਜੀ ਦੇ ਸੁਆਗਤ ਵਾਸਤੇ ਫੁਲਾਂ ਦੇ ਹਾਰ ਲੈਕੇ ਉਡੀਕ ਕਰਨ ਲਗੀਆਂ । ਸਤਿਗੁਰੂ ਜੀ ਚੀਨੀ ਘੋੜੇ ਦੀ ਸਵਾਰੀ ਕਰ ਰਹੇ ਹਨ, ਬਾਕੀ ਦੇ ਸੇਵਕ ਵੀ ਘੋੜੇ ਘੋੜੀਆਂ ਤੇ ਅਸਵਾਰ ਹਨ । ਸੰਗਤਾਂ ਨੇ ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੇ ਜੈਕਾਰੇ ਛਡੇ । ਸਭ ਤੋਂ ਪਹਿਲਾਂ ਸਰਦਾਰ ਹੀਰਾ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਫੁਲਾਂ ਦੇ ਹਾਰ ਪਹਨਾ ਕੇ ਸਵਾਗਤ ਕੀਤਾ । ਫੁਲਾਂ ਦੀ ਬਰਖਾ ਕੀਤੀ ਗਈ । ਸਤਿਗੁਰੂ ਜੀ ਦਾ ਡੇਰਾ ਸਰਦਾਰ ਜੀ ਦੇ ਨਵੇਂ ਮਕਾਨ ਵਿਚ ਕੀਤਾ । ਰਾਗੀ ਸਜਣਾਂ ਨੇ ਜਲ ਪਾਣ ਕਰਕੇ ਦੀਵਾਨ ਸੁਰੂ ਕੀਤਾ । ਸਤਿਗੁਰੂ ਰਾਮ ਸਿੰਘ ਜੀ ਵੀ ਅਪਨਾ ਨਿਤਨੇਮ ਕਰਕੇ ਜਲ ਪਾਣ ਕਰਕੇ ਸੇਵਕਾਂ ਸਮੇਤ ਦੀਵਾਨ ਵਿਚ ਆ ਬਿਰਾਜੇ । ਮੱਥਾ ਟੇਕਣ ਵਾਲਿਆਂ ਦੀ ਕਾਫੀ ਲੰਮੀ ਕਤਾਰ ਲਗ ਗਈ । ਦੂਰ ਨੇੜੇ ਤੋਂ ਸੰਗਤਾਂ ਦਰਸ਼ਨ ਕਰਨ ਆਈਆਂ ਸਨ ।

ਕਿਸੇ ਨੇ ਚੋਧਰੀ ਲਖਾ ਸਿੰਘ ਨੂੰ ਆਖਿਆ ਚੋਧਰੀ ਜੀ ਸਰਦਾਰ ਹੀਰਾ ਸਿੰਘ ਦਾ ਗੁਰੂ ਆ ਗਿਆ ਹੈ, ਮੈ ਵੇਖ ਕੇ ਆਇਆਂ ਹਾਂ । ਪਏ ਢੋਲਕੀ ਛੈਣੇ ਵਜਦੇ ਹਨ, ਤਿੰਨ ਚਾਰ ਕੂਕੇ ਸ਼ਬਦ ਪੜਦੇ, ਮੈ ਵੇਖ ਆਇਆਂ ਹਾਂ ਅਤੇ ਮਥਾ ਵੀ ਟੇਕ ਆਇਆਂ ਹਾਂ ।

ਅਛਾ ਤੂੰ ਵੀ ਮਥਾ ਟੇਕ ਦਿਤਾ ਹੈ ਨਲੈਕਾ, ਹੀਰਾ ਸਿੰਘ ਨਹੀ ਟਲਿਓ, ਲਿਆ ਉਏ ਮੇਰੀ ਡਾਂਗ, ਮੈ ਜਾਨਾ ਦੀਵਾਨ ਵਿਚ । ਵੈਖ ਲਵਾਂਗਾ ਸਾਰਿਆਂ ਨੂੰ ।

# ਚੋਧਰੀ ਲਖਾ ਸਿੰਘ ਦੀਵਾਨ ਵਿਚ

ਦੀਵਾਨ ਵਿਚ ਜਾਕੇ ਚੋਧਰੀ ਲੱਖਾ ਸਿੰਘ ਨੇ ਦੂਰੋਂ ਹੀ ਵੇਖਿਆ ਕਿ ਗੁਰੂ ਜੀ ਓਹ ਬੈਠੇ ਹਨ, ਮੈਂ ਕੇਹੜਾ ਮਥਾ ਟੇਕਣਾ ਹੈ, ਜਰਾ ਕੋਲ ਜਾਕੇ ਤਾਂ ਵੇਖਾਂ । ਸਤਿਗੁਰੂ ਜੀ ਨੇ ਸਜੀ ਬਾਂਹ ਉਚੀ ਕਰਕੇ ਆਖਿਆ – ਆਉ ਚੋਧਰੀ ਜੀ ਅਛਾ ਕੀਤਾ ਆ ਦਰਸ਼ਨ ਦਿਤੇ, ਅਸੀਂ ਤਾਂ ਕਦੋ ਦੇ ਉਡੀਕ ਕਰ ਕਰ ਰਹੇ ਸੀ । ਚੋਧਰੀ ਡਾਂਗ ਸਮੇਤ ਸਤਿਗੁਰੂ ਜੀ ਦੇ ਕੋਲ ਖੜਾ ਸੋਚਦਾ ਹੈ ਮੇਰਾ ਨਾਮ ਕਿਸ ਤਰਾਂ ਗੁਰੂ ਜਾਣਦਾ ਹੈ । ਅਖਾਂ ਨਾਲ ਅਖਾਂ ਮਿਲੀਆਂ, ਚੋਧਰੀ ਸਣੇ ਡਾਂਗ ਸਤਿਗੁਰੂ ਜੀ ਦੇ ਚਰਨਾਂ ਵਿਚ ਡਿਗ ਪਿਆ, ਮਸਤਾਨਾ ਹੋ ਗਿਆ । ਵੇਖਣ ਵਾਲੇ ਸਭ ਹੈਰਾਨ ਹੋ ਗਏ ਕਿ ਚੋਧਰੀ ਨੂੰ ਕੀ ਹੋ ਗਿਆ । ਬਸ ਫੇਰ ਕੀ ਸੀ, ਚੋਧਰੀ ਪਾਣੀ ਨਾਲੋਂ ਵੀ ਪਤਲਾ ਹੋ ਗਿਆ । ਕੁਝ ਚਿਰ ਬਾਦ ਹੋਸ਼ ਆਈ ਤੇ ਉਠ ਕੇ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਰਖ ਕੇ ਧਾਹੀਂ ਮਾਰ ਮਾਰ ਰੋਣ ਲਗਾ । ਜੋ ਨਾਲ ਤਮਾਸ਼ਾ ਵੇਖਣ ਆਏ ਸਨ, ਸਤਿਗੁਰੂ ਜੀ ਦਾ ਕੋਈ ਕੌਤਕ ਵੇਖਣ, ਚੋਧਰੀ ਦੀ ਇਹ ਹਾਲਤ ਚੇਖਕੇ ਹੈਰਾਨ ਹੋ ਗਏ ਕਿ ਚੋਧਰੀ ਤਾਂ ਬੜੇ ਰੋਹਬ ਨਾਲ ਆਇਆ ਸੀ । ਇਹ ਕੀ ਗੁਰੂ ਜੀ ਨੇ ਜਾਦੂ ਮਾਰਿਆ, ਧਰਤੀ ਤੇ ਪੁਠਾ ਕਰਕੇ ਸੁਟ ਦਿਤਾ । ਚੋਧਰੀ ਉਠ ਕੇ ਖੜਾ ਹੋ ਗਿਆ, ਦੋਵੇਂ ਹਥ ਜੋੜ ਕੇ ਆਖਣ ਲਗਾ – ਸੱਚੇ ਪਾਤਿਸ਼ਾਹ ਜੀ ਵਾਕਿਆ ਹੀ ਆਪ ਸੱਚੇ ਹੋ, ਮੈਂ ਅਨਜਾਣ ਆਪ ਜੀ ਨੂੰ ਪਹਿਚਾਣ ਨ ਸਕਿਆ, ਮੈਨੂੰ ਬਖਸ਼ ਲਵੋ, ਮੈਂ ਭੁਲ ਗਿਆ । ਉਚੀ ਉਚੀ ਮਖਣ ਸ਼ਾਹ ਵਾਂਗੂ ਆਖਣ ਲਗਾ ਕਿ ਭੂਲਿਓ ਲੋਕੋ ਏ ਸਚਾ ਗੁਰੂ ਏ, ਜੋ ਅਪਨੇ ਪਿੰਡ ਆਕੇ, ਆਪਾਂ ਨੂੰ ਤਾਰਨ

ਆਇਆ ਏ । ਮਾਨਾਂ ਵਾਲੇ ਰੋਜ਼ ਆਸਾ ਦੀ ਵਾਰ ਲਗਦੀ, ਕੀਰਤਨ ਤੇ ਕਥਾ ਹੁੰਦੀ, ਸ਼ਾਮ ਨੂੰ ਦੀਵਾਨ ਸਜਦੇ, ਲੰਗਰ ਅਤੁਟ ਵਰਤਦਾ । ਯਾਨੀ ਕਿ ਮਾਨਾਂ ਵਾਲਾ ਸਚੀਂ ਬੇਕੁੰਠ ਧਾਮ ਬਣਿਆ ਹੋਇਆ ਹੈ ।

## ਮਾਨਾਂ ਵਾਲੇ ਵਿਚ ਜਲੂਸ

ਅਜ ਸਰਦਾਰ ਹੀਰਾ ਸਿੰਘ ਜੀ ਨੇ ਇਕ ਹਾਥੀ ਮਗਵਾਇਆ, ਜੋ ਚੰਗੀ ਤਰਾਂ ਸ਼ਿਗਾਰਿਆ ਗਿਆ, ਸੁੰਦਰ ਗਲੀਚੇ ਪੁਵਾਕੇ, ਸਤਿਗੁਰੂ ਰਾਮ ਸਿੰਘ ਜੀ ਵਾਸਤੇ । ਇਲਾਨ ਤਾਂ ਪਹਿਲੇ ਹੀ ਹੋ ਚੁਕਾ ਸੀ ਕਿ ਹੋਲੇ ਦੀ ਖੁਸ਼ੀ ਵਿਚ ਇਕ ਜਲੂਸ ਕਢਿਆ ਜਾਵੇਗਾ । ਜਲੂਸ ਦੀ ਤਿਆਰੀ ਹੋ ਗਈ । ਸਤਿਗੁਰੂ ਰਾਮ ਸਿੰਘ ਜੀ ਸ਼ਿੰਗਾਰੇ ਹੋਏ ਹਾਥੀ ਉਪਰ ਬਿਰਾਜ ਗਏ, ਬਾਕੀ ਸਿੰਘ ਸੇਵਕ ਘੋੜੇ ਘੋੜੀਆਂ ਪਰ ਅਸਵਾਰ ਹੋ ਗਏ । ਹਾਥੀ ਦੇ ਪਿਛੇ ਕੁਛ ਘੋੜ ਸਵਾਰ ਤੇ ਕੁਝ ਸੇਵਕਾਂ ਦੇ ਘੋੜੇ ਹਾਥੀ ਦੇ ਅਗ਼ੇ ਸਨ । ਸਭ ਤੋਂ ਮੋਰੇ ਸਿਖ ਸੇਵਕ ਗਤਕਾ ਖੇਡ ਰਹੇ ਸਨ, ਅਪਨਾ ਜੌਹਰ ਦਿਖਾ ਕੇ ਲੋਕਾਂ ਦੇ ਦਿਲ ਖੁਸ਼ ਕਰਦੇ ਹੋਏ ਅਗਾਹਾਂ ਨੂੰ ਤੁਰੇ ਜਾਂਦੇ ਸਨ । ਸਤਿਗੁਰੂ ਰਾਮ ਸਿੰਘ ਜੀ ਦੀ ਜੈ ਜੈ ਕਾਰ ਹੋ ਰਹੀ ਸੀ । ਸੰਗਤਾਂ ਦੀ ਭੀੜ ਜਲੂਸ ਵੇਖਣ ਵਾਸਤੇ ਬਹੁਤ ਸੀ । ਦੂਰੋਂ ਨੇੜਿਓਂ ਲੋਕੀ ਆਏ ਹੋਏ ਸਨ ।

ਸਰਕਾਰੀ ਕਰਮਚਾਰੀ ਵੀ ਕਿਸੇ ਵੇਲੇ ਦੀ ਉਡੀਕ ਕਰ ਰਹੇ ਸਨ ਕਿ ਏਡੇ ਮੇਲੇ ਵਿਚ ਕੋਈ ਗੜਬੜ ਹੋ ਜਾਵੇ ਤਾਂ ਅਸੀ ਗੁਰੂ ਜੀ ਤੇ ਦੋਸ਼ ਲਾਈਏ । ਕੋਈ ਅਗੋਂ ਗੜਬੜ ਕਰੇ ਤਾਂ ਪਕੜ ਲਈਏ । ਬਿਦੇਸੀ

ਸਰਕਾਰ ਤਾਂ ਕੋਈ ਬਹਾਨਾ ਚਾਹੁੰਦੀ ਸੀ ਕਿ ਇਸ ਵਧ ਰਹੇ ਪ੍ਰਚਾਰ ਨੂੰ ਬੰਦ ਕਰ ਦਈਏ। ਕੁਛ ਪੁਲੀਸ ਦੇ ਬੰਦੇ ਦੂਰ ਖੜੇ ਵੇਖ ਰਹੇ ਸਨ ਤੇ ਕੁਛ ਸਿਪਾਹੀ ਭੀੜ ਵਿਚ ਫਿਰ ਕੇ ਚਕਰ ਕਡ ਰਹੇ ਸਨ।

ਗਤਕੇ ਵਾਲੇ ਵੀ ਆਪੋ ਆਪਨੇ ਹਥ ਵਖਾ ਰਹੇ ਸਨ ਅਤੇ ਨੇਜਾਬਾਜੀ ਵਾਲੇ ਵੀ ਅਪਨੀ ਪ੍ਰਦਰਸ਼ਨੀ ਕਰ ਰਹੇ ਸਨ। ਅਨੰਦਪੁਰ ਦੇ ਹੋਲੇ ਵਾਂਗ ਇਥੇ ਅਨੰਦ ਪ੍ਰਾਪਤ ਹੋ ਰਿਹਾ ਸੀ। ਕੋਈ ਇਕ ਦੂਸਰੇ ਤੇ ਲਾਲ ਗੁਲਾਲ ਰੰਗ ਪਾ ਰਿਹ ਸੀ, ਕੋਈ ਸਤਿਗੁਰੂ ਵਲ ਫੁਲ ਬਰਸਾ ਰਿਹਾ ਸੀ।

ਅਚਾਨਕ ਇਕ ਮੁਠ ਲਾਲ ਗੁਲਾਲ ਦੀ ਬਾਬੇ ਸਾਹਿਬ ਸਿੰਘ ਜੀ ਨੇ ਗਿਆਨੀ ਸਿੰਘ ਵਲ ਸੁਟੀ, ਘੋੜੇ ਤੇ ਵੀ ਰੰਗ ਪੈ ਗਿਆ। ਘੋੜਾ ਐਸਾ ਤ੍ਰਬਕਿਆ ਕਿ ਗਿਆਨੀ ਸਿੰਘ ਜੀ ਘੋੜਾ ਸੰਭਾਲ ਨ ਸਕੇ। ਭੀੜ ਵਿਚ ਹਾ ਹਾ ਕਾਰ ਮਚ ਗਈ। ਕੌਤਕ ਐਸਾ ਵਰਤਿਆ ਕਿ ਇਸ ਮੇਲੇ ਵਿਚ ਇਕ ਮੁਸਲਮਾਨ ਘੁਮਆਰੀ ਅਪਨੇ ਸਤ ਅਠ ਸਾਲ ਦੇ ਲੜਕੇ ਨੂੰ ਲੈਕੇ ਜਲੂਸ ਵੇਖਣ ਆਈ ਹੋਈ ਸੀ। ਗਿਆਨੀ ਸਿੰਘ ਦੇ ਘੋੜੇ ਦਾ ਐਸਾ ਪੈਰ ਜੋਰ ਦਾ ਲੜਕੇ ਦੀ ਛਾਤੀ ਵਿਚ ਲਗਾ ਕਿ ਲੜਕਾ ਬੇਹੋਸ਼ ਹੋ ਕੇ ਧਰਤੀ ਤੇ ਡਿਗ ਪਿਆ।

ਮੁੰਡੇ ਦੀ ਮਾਤਾ ਰੋਣ ਕਰਲਾਉਣ ਲਗ ਪਈ। ਇਸ ਤਰਾਂ ਦਾ ਰੋਣਾ ਸੁਣ ਕੇ ਪੁਲਿਸ ਦੇ ਕਰਮਚਾਰੀ ਆ ਗਏ। ਇਹ ਚੰਗਾ ਮੌਕਾ ਹਥ ਲਗਾ। ਮਾਈ ਨੂੰ ਪੁਲਿਸ ਦੇ ਬੰਦੇ ਪੁਛਣ ਮਾਈ ਕੀ ਹੋਇਆ, ਏਨਾਂ ਰੋਨੀ ਕਾਤੇ ਹੈ। ਮਾਈ ਮੁੰਡੇ ਵਲ ਹਥ ਕਰਕੇ ਸਗੋਂ ਹੋਰ ਉਚੀ ਉਚੀ ਰੋਣ ਲਗ

ਪਈ । ਵੇ ਸਿਪਾਇਓ, ਮੈਂ ਲੁਟੀ ਗਈ, ਮੈ ਕੀ ਕਰਾਂਗੀ, ਮੇਰਾ ਇਕੋ ਹੀ ਇਹ ਆਸਰਾ ਸੀ , ਇਹ ਵੀ ਮਰ ਗਿਆ । ਕੁਛ ਕਰੋ ਵੇ ਲੋਕੋ । ਹਾਏ ਮੇਰੇ ਜਿਗਰ ਦਾ ਟੋਟਾ, ਵੇ ਕੀ ਹੋ ਗਿਆ ਤੈਨੂੰ । ਵੇ ਡਾਢਿਆ ਪੀਰਾ ਮੈਂ ਤਾਂ ਸੁਣਿਆ ਹੈ ਤੂੰ ਮੋਇਆ ਵਿਚ ਵੀ ਜਾਨ ਪਾ ਦਿੰਦਾ ਹੈ । ਇਹ ਵੇਖ ਤੇਰੇ ਹੋਲੇ ਦੇ ਮੇਲੇ ਵਿਚ ਮੇਰਾ ਮੁੰਡਾ ਮਰ ਗਿਆ । ਇਸ ਵਿਚ ਜਾਨ ਪਾ ਦੇ । ਜੀਂਦਾ ਕਰਦੇ, ਹੇ ਅੱਲਾ ਮੈਂ ਕਿਧਰ ਕਿਧਰ ਧੱਕੇ ਖਾਂਦੀ ਫਿਰਾਂਗੀ ।

ਮਾਈ ਕਿਸੇ ਦਾ ਨਾਮ ਲੈਦੇ, ਅਸੀਂ ਉਸ ਨੂੰ ਪਕੜ ਲਵਾਂਗੇ । ਵੇ ਨਾਮ ਮੈਂ ਕਿਸ ਦਾ ਲਵਾਂ, ਏਨੀ ਹੀ ਉਮਰ ਸੀ, ਅੱਲਾ ਨੇ ਏਨੀ ਹੀ ਉਮਰ ਲਿਖੀ ਸੀ, ਮੈਂ ਨਾਮ ਕਿਸੇ ਦਾ ਲੈਕੇ ਪਾਪਣ ਕਿਓਂ ਬਣਾ, ਨਰਕਾਂ ਵਿਚ ਪੈ ਕੇ ਕਿਓ ਧਕੇ ਖਾਵਾਂ ।

ਭੀੜ ਕਠੀ ਹੋਈ ਵੇਖਕੇ ਹੋਰ ਸਿਪਾਹੀ ਆ ਗਏ । ਹੁਣ ਤਾਂ ਉਨਾਂ ਦੀਆਂ ਪੰਜੇ ਉਂਗਲਾਂ ਘਿਓ ਵਿਚ ਸਨ, ਜਿਸ ਮੌਕੇ ਨੂੰ ਅਸੀ ਉਡੀਕਦੇ ਸੀ, ਸੋ ਚੰਗਾ ਮੌਕਾ ਹਥ ਆ ਗਿਆ । ਮਾਈ ਤੂੰ ਬਸ ਏਨਾਂ ਹੀ ਕਹ ਦੇ ਕਿ ਗੁਰੂ ਦੇ ਹਾਥੀ ਦੇ ਪੈਰ ਹੇਠਾਂ ਆਕੇ ਮੁੰਡਾ ਮਰ ਗਿਆ ਹੈ, ਬਸ ਇਨੀ ਹੀ ਗਲ ਆਖਦੇ, ਅਸੀਂ ਤੇਰੀ ਹਰ ਤਰੀਕੇ ਨਾਲ ਮਦਦ ਕਰਾਂਗੇ ।

ਵੇ ਪੁਤ, ਗਰੇਜ਼ਾਂ ਦਿਆ ਨੋਕਰਾ, ਮੈਨੂੰ ਕੀ ਆਖ ਰਹੇ ਹੋ, ਮੈਂ ਗੁਰੂ ਦਾ ਨਾਮ ਲਵਾਂ, ਮੈਨੂੰ ਦੋਜ਼ਕ ਦੀ ਭੱਠੀ ਵਿਚ ਕਿਉਂ ਸੁਟਦੇ ਹੋ ।

ਗੁਰੂ ਜੀ ਤਾਂ ਅਜੇ ਪਿਛੇ ਹੀ ਆ ਰਹੇ ਹਨ, ਮੈਂ ਉਸ ਦਾ ਨਾਮ ਕਿਵੇਂ ਲਵਾਂ ।

ਸਿਪਾਹੀਆਂ ਨੇ ਅੱਡੀ ਚੋਟੀ ਦਾ ਜੋਰ ਲਾ ਲਿਆ, ਪਰ ਮਾਈ ਨੇ ਐਸਾ ਕੋਈ ਗਲਤ ਬਿਆਨ ਨਾ ਦਿਤਾ । ਐਸੀ ਦਸ਼ਾ ਵੇਖਕੇ ਇਕ ਸਿੰਘ ਸਤਿਗੁਰੂ ਰਾਮ ਸਿੰਘ ਜੀ ਵਲ ਗਿਆ ਅਤੇ ਘਬਰਾਂਉਦੇ ਹੋਏ ਨੇ ਸਾਰੀ ਗਲ ਦਸੀ । ਸੁਣ ਕੇ ਸਰਦਾਰ ਹੀਰਾ ਸਿੰਘ ਘਬਰਾ ਗਿਆ ਕਿ ਜੇੜੀ ਗਲ ਸਰਕਾਰੀ ਸਿਪਾਹੀ ਚਉਂਦੇ ਸਨ, ਹੋਣ ਲਗੀ ਤੇ ਹੋ ਗਈ ਹੈ । ਸਤਿਗੁਰੂ ਜੀ ਕਿਹਾ – ਹੀਰਾ ਸਿੰਘ ਕੋਈ ਫਿਕਰ ਨ ਕਰ, ਉਹੀ ਹੋਵੇਗਾ, ਜੋ ਉਸ ਨੂੰ ਮਨਜੂਰ ਹੈ । ਆਉ ਚਲੀਏ ਉਸ ਜਗਾ ਜਿਥੇ ਇਹ ਘਟਨਾ ਵਾਪਰੀ ਹੈ । ਭੀੜ ਨੂੰ ਪਰੇ ਹਟਾਉਂਦੇ ਹੋਏ, ਉਸ ਜਗਾ ਤੇ ਆ ਗਏ । ਸਤਿਗੁਰੂ ਜੀ ਹਾਥੀ ਤੋਂ ਉਤਰ ਕੇ ਮਾਈ ਨੂੰ ਪੁਛਣ ਲਗੇ ਮਾਈ ਕੀ ਹੋਇਆ ਹੈ । ਮੁਸਲਮਾਨ ਮਾਈ ਅਗੋਂ ਉਚੀ ਉਚੀ ਰੋ ਕੇ ਕਹਿਣ ਲਗੀ ਹੇ ਗੁਰੂ ਜੀ, ਮੈਂ ਸੁਣਿਆ ਹੈ, ਤੂੰ ਬਹੁਤ ਕਰਨੀ ਵਾਲਾ ਹੈ, ਮੇਰੇ ਮੰਡੇ ਨੂੰ ਬਚਾ ਲੈ, ਜੀਂਦਾ ਕਰ ਦੇ, ਨਹੀ ਤਾਂ ਮੈਨੂੰ ਵੀ ਇਸ ਦੇ ਕੋਲ ਘਲ ਦੇ ।

ਹੋਲੇ ਦੀ ਰੌਣਕ ਬੜੀ ਸੁਹਾਵਣੀ ਅਤੇ ਖੁਸ਼ੀਆਂ ਭਰੀ ਸੀ, ਪਰ ਇਸ ਰੌਣਕ ਵਿਚ ਭੰਗ ਪੈ ਗਈ ।

ਮਾਈ ਨੇ ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕੀਤੇ ਤਾਂ ਮਨ ਨੂੰ ਠੰਡ ਪੈ ਗਈ । ਇਸ ਗਰੀਬਣੀ ਨੂੰ ਚਰਨੀ ਲਾਵੋ, ਮੇਰੇ ਪੁਤ ਨੂੰ ਜੀਵਨ ਦਾਨ ਬਖਸ਼ੋ । ਇਹ ਖੈਰ ਮੇਰੀ ਝੋਲੀ ਪਾਕੇ ਝੋਲੀ ਭਰ ਦੇਵੋ । ਹੇ ਗਰੀਬ ਨਿਵਾਜ, ਮੈਂ ਤੇ ਮੇਰਾ ਪੁਤ ਤੇਰੇ ਦਰਸ਼ਨ ਕਰਨ ਆਏ ਸੀ, ਇਹ

ਮਰ ਗਿਆ, ਮੈਂ ਗਰੀਬਣੀ ਨੇ ਤੇਰਾ ਕੀ ਗਵਾਇਆ ਸੀ । ਮੇਰਾ ਪੁਤ ਜੀਂਦਾ ਕਰਦੇ, ਨਹੀਂ ਤਾਂ ਮੈ ਰੋ ਰੋ ਕੇ ਮਰ ਜਾਵਾਂਗੀ । ਇਹ ਗਲਾਂ ਅਜੇ ਹੋ ਰਹੀਆਂ ਸੀ , ਸਰਦਾਰ ਹੀਰਾ ਸਿੰਘ ਨੇ ਇਕ ਦੁਸ਼ਾਲਾ ਬਚੇ ਤੇ ਪਾ ਦਿਤਾ । ਦੇਖਣ ਵਾਲਿਆਂ ਦੀ ਭੀੜ ਹੋਰ ਵਧ ਗਈ ।

ਸਤਿਗੁਰੂ ਜੀ ਦੇ ਹੁਕਮ ਕਰਨ ਤੇ ਕੁਛ ਜਗਾ ਖਾਲੀ ਕੀਤੀ ਗਈ । ਸਤਿਗੁਰੂ ਜੀ ਕਿਹਾ ਮਾਈ ਤੇਰਾ ਪੁਤਰ ਮਰਿਆ ਨਹੀ ਜੀਂਦਾ ਹੈ । ਸਤਿਗੁਰੂ ਜੀ ਨੇ ਅਪਨੇ ਸੱਜੇ ਚਰਨਾਂ ਦਾ ਅੰਗੂਠਾ ਮੂੰਡੇ ਦੇ ਮੱਥੇ ਤੇ ਲਾਇਆ ਅਤੇ ਆਖਿਆ ਮਾਈ ਤੇਰਾ ਪੁਤਰ ਜੀਉਂਦਾ ਹੈ । ਕੁਛ ਚਿਰ ਬਾਦ ਮੁੰਡੇ ਨੇ ਅਖਾਂ ਖੋਲੀਆਂ, ਹਥ ਪੈਰ ਹਿਲਾਉਣ ਲਗਾ ਤੇ ਉਠ ਕੇ ਬੈਠ ਗਿਆ । ਅਖਾਂ ਤੇ ਹਥ ਫੇਰ ਕੇ ਆਖਿਆ – ਸੱਚੇ ਪਾਤਿਸ਼ਾਹ ਏਡੀ ਦੂਰ ਲਿਜਾ ਕੇ ਫੇਰ ਇਥੇ ਲੈ ਆਏ ਹੋ । ਇਥੇ ਵੀ ਆਪ ਅਗੇ ਵੀ ਆਪ । ਮੁੰਡਾ ਜੀਂਦਾ ਦੇਖਕੇ ਮਾਈ ਨੇ ਸਤਿਗੁਰੂ ਦੇ ਚਰਨ ਫੜ ਲਏ ਅਤੇ ਸ਼ੁਕਰ ਕਰਦੀ ਹੈ, ਵੇਖਣ ਵਾਲਿਆਂ ਦੇ ਦਿਲ ਵਿਚ ਖੁਸ਼ੀ ਦੀ ਲਹਿਰ ਠਾਠਾਂ ਮਾਰ ਉਠੀ । ਧੰਨ ਸਤਿਗੁਰੂ ਧੰਨ ਸਤਿਗੁਰੂ । ਬੋਲੇ ਸੋ ਨਿਹਾਲ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਨਾਲ ਅਕਾਸ਼ ਗੂੰਝ ਉਠਿਆ । ਸਰਦਾਰ ਹੀਰਾ ਸਿੰਘ ਨੇ ਸਤਿਗੁਰੂ ਜੀ ਦੇ ਚਰਨਾਂ ਤੇ ਸਿਰ ਰਖਕੇ ਬੇਨਤੀ ਕੀਤੀ ਦੀਨ ਦਿਆਲ ਸਤਿਗੁਰੂ ਸੱਚੇ ਪਾਤਿਸ਼ਾਹ ਜੀ ਮੇਰੀ ਰਖਿਆ ਕੀਤੀ, ਨਹੀ ਤਾਂ ਬਦੇਸ਼ੀ ਸਰਕਾਰ ਪਤਾ ਨਹੀ ਕੀ ਕਰਦੀ ।

ਸਤਿਗੁਰੂ ਰਾਮ ਸਿੰਘ ਜੀ ਦੀ ਜੈ ਜੈ ਕਾਰ ਹੋਣ ਲਗੀ । ਪਹਿਲੇ ਨਾਲੋਂ ਵੀ ਵਧ ਸਤਿਕਾਰ ਹੋਣ ਲਗਾ । ਬਦੇਸੀ ਸਰਕਾਰ ਦੀਆਂ ਕੀਤੀਆਂ ਹੋਈਆਂ ਸਭ ਸਕੀਮਾਂ ਫੇਲ ਹੋ ਗਈਆਂ । ਕਲ ਨੂੰ ਹੋਲੇ ਨੇ ਸਮਾਪਤ ਹੋ

ਜਾਣਾ ਹੈ । ਅਜ ਸ਼ਾਮ ਦਾ ਦੀਵਾਨ ਬੜਾ ਰੌਣਕਾਂ ਵਾਲਾ ਸੀ । ਐਸਾ ਕੌਤਕ ਵੇਖਕੇ ਸੰਗਤ ਕਾਫੀ ਆ ਰਹੀ ਸੀ ਤੇ ਆ ਚੁਕੀ ਸੀ । ਅਜ ਮਾਨਾਂ ਵਾਲੇ ਵਿਚ ਬਹੁਤ ਰੌਣਕ ਹੈ । ਰਾਗੀ ਸਿੰਘ ਕੀਰਤਨ ਕਰ ਰਹੇ ਸਨ । ਸਤਿਗੁਰੂ ਜੀ ਆਪਣੇ ਆਸਣ ਉਤੇ ਬਿਰਾਜਮਾਨ ਦਰਸ਼ਨ ਦੇ ਰਹੇ ਸਨ । ਮਥਾ ਟੇਕਣ ਵਾਲਿਆਂ ਦੀ ਕਤਾਰ ਦੂਰ ਤਕ ਲਗੀ ਹੋਈ ਹੈ । ਮਥਾ ਟੇਕ ਕੇ ਸੰਗਤਾਂ ਆਪੋ ਆਪਨੀ ਥਾਂ ਤੇ ਬੈਠ ਜਾਂਦੀ ਹੈ । ਮਾਨਾਂ ਵਾਲਾ ਚੌਧਰੀ ਲਖਾ ਸਿੰਘ ਸਤਿਗੁਰੂ ਜੀ ਨੂੰ ਮਥਾ ਟੇਕ ਕੇ ਹਥ ਜੋੜ ਕੇ ਬੇਨਤੀ ਕਰਦਾ ਹੈ । ਹੇ ਸੱਚੇ ਪਾਤਿਸ਼ਾਹ ਜੀ ਖਿਮਾਂ ਕਰਨੀ, ਮੈਨੂੰ ਅਨਜਾਣ ਨੂੰ ਸਮੱਤ ਬਖਸ਼ੋ । ਸਤਿਗੁਰੂ ਰਾਮ ਸਿੰਘ ਜੀ ਨੇ ਕੋਲ ਬੈਠੇ ਸੇਵਕ ਨੂੰ ਭਜਨ ਦੇਣ ਦਾ ਹੁਕਮ ਕੀਤਾ । ਚੌਧਰੀ ਨੂੰ ਭਜਨ ਦੇ ਦਿਤਾ ਤੇ ਆਖਿਆ ਚੌਧਰੀ ਜੀ, ਸਰਦਾਰ ਹੀਰਾ ਸਿੰਘ ਨਾਲ ਰਲ ਮਿਲ ਕੇ ਰਹਿਣਾ ।

ਏਨੇ ਚਿਰ ਨੂੰ ਮਾਈ ਘੁਮਆਰੀ ਅਪਨੇ ਪੁਤਰ ਨੂੰ ਲੈਕੇ ਆਈ । ਮਿਟੀ ਦੀ ਥਾਲੀ ਵਿਚ ਕੁਛ ਮਿਠਾ ਅਤੇ ਇਕ ਖਦਰ ਦਾ ਕਪੜਾ ਚਰਨੀ ਧਰ ਕੇ ਮਥਾ ਟੇਕਕੇ ਦੋਵੇ' ਹਥ ਉਚੇ ਕਰਕੇ ਕਹਿਣ ਲਗੀ ਵੇ ਭੁਲਿਓ ਲੋਕੋ, ਏਹ ਗੁਰੂ ਮੇਰਾ ਅੱਲਾ, ਗੁਰੂ ਨਾਨਕ ਹੈ , ਏਹ ਸੱਚਾ ਗੁਰੂ ਹੈ, ਮਰਿਆਂ ਨੂੰ ਜੀਵਾਉਣ ਵਾਲਾ ਮੇਰਾ ਗੁਰੂ ਹੈ । ਏਹ ਵੇਖੋ, ਮੇਰਾ ਪੁਤਰ ਅਜ ਭੀੜ ਵਿਚ ਆਕੇ ਮਰ ਗਿਆ ਸੀ । ਏਸੇ ਗੁਰੂ ਨੇ ਮੇਰੇ ਪੁਤਰ ਵਿਚ ਜਾਨ ਪਾ ਦਿਤੀ ਹੈ ।

ਸਤਿਗੁਰੂ ਜੀ ਦੇ ਹੁਕਮ ਕਰਨ ਤੇ ਸੰਤ ਜੀ ਨੇ ਸਾਧ ਸੰਗਤ ਪਾਸ ਬੇਨਤੀ ਕੀਤੀ ਕਿ ਸਤਿਗੁਰੂ ਰਾਮ ਸਿੰਘ ਜੀ ਦਾ ਤਕੀਦੀ ਹੁਕਮ ਹੈ ਕਿ ਸਾਰੇ ਸਿਖ ਮਾਸ ਸ਼ਰਾਬ ਦਾ ਤਿਆਗ ਕਰਨ, ਬਗਾਨੀ ਅੰਸ ਨਹੀ ਲੈਣੀ,

ਕੁੜੀਆਂ ਨਹੀ ਮਾਰਨੀਆਂ, ਵਟਾ ਨਹੀ ਕਰਨਾ, ਮਰਯਾਦਾ ਵਿਚ ਰਹਿਣਾ
।

ਸਰਦਾਰ ਹੀਰਾ ਸਿੰਘ ਜੀ ਨੇ ਆਪਨੇ ਨਾਲ ਹੋਰ ਪਿੰਡ ਦੇ ਸਰਦਾਰ ਅਤੇ ਪਤਵੰਤੇ ਸਜਣ ਨੂੰ ਨਾਲ ਲੈਕੇ ਸਤਿਗੁਰੂ ਰਾਮ ਸਿੰਘ ਜੀ ਦੇ ਭੇਟਾ ਬਹੁਤ ਪਦਾਰਥ ਅਤੇ ਕੀਮਤੀ ਵਸਤਾਂ ਕੀਤੀਆਂ । ਸਤਿਗੁਰੂ ਰਾਮ ਸਿੰਘ ਦੇ ਦਰਸ਼ਨ ਦੇਣ ਦੀ ਖੁਸ਼ੀ ਵਿਚ ਇਕ ਮਾਨ ਪਤਰ ਪੜ ਕੇ ਸੁਣਾਇਆ । ਅਰਜ਼ ਕੀਤੀ ਕਿ ਸਤਿਗੁਰੂ ਜੀ ਸਾਡੇ ਵਲੋ' ਹੋਲੇ ਵਿਚ ਪੂਰੀ ਤਰਾਂ ਸੇਵਾ ਨਹੀ ਹੋ ਸਕੀ, ਖਿਮਾਂ ਕਰਨੀ, ਆਪਣੇ ਚਰਨੀ ਲਾਈ ਰਖਣਾ, ਸਦਾ ਸਾਡੇ ਹਿਰਦੇ ਵਸੀ' । ਸਤਿਗੁਰੂ ਜੀ ਨੇ ਸਭ ਨੂੰ ਖੁਸ਼ੀਆਂ ਬਖਸ਼ੀਆਂ । ਇਸੇ ਦੋਰਾਨ ਸੂਬਾ ਲੱਖਾ ਸਿੰਘ ਜੀ ਨੇ ਗੁਰੂ ਜੀ ਦਾ ਹੁਕਮ ਮੰਨ ਕੇ ਆਈ ਸਾਧ ਸੰਗਤ ਨੂੰ ਬੇਨਤੀ ਕੀਤੀ  ਆਉ ਸਾਧ ਸੰਗਤ ਜੀ, ਗੁਰੂ ਵਾਲੇ ਬਨੋ, ਭਜਨ ਪੁਛੋ, ਨਾਮ ਜਪੋ, ਅੰਮ੍ਰਿਤ ਛਕੋ, ਨਾਮ ਦੀ ਦਾਤ ਲਵੋ । ਇਤਹਾਸ ਵਿਚੋ' ਪਤਾ ਲਗਦਾ ਹੈ ਕਿ ਇਸ ਦਿਨ ਸਤਾਰਾਂ ਅਠਾਰਾਂ ਸੌ ਨਵੇ' ਨਾਮਧਾਰੀ ਸਿੰਘ ਸਜੇ ਅਤੇ ਮਾਸ ਸ਼ਰਾਬ ਦਾ ਤਿਆਗ ਕਰਕੇ ਸੰਤ ਬਣੇ ।

ਦੂਸਰਾ ਹੋਲਾ ਮਾਨਾਂ ਵਾਲੇ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਸੰਮਤ ੧੯੬੨ ਬਿਕਰਮੀ ਨੂੰ ਮਨਾਇਆ । ਉਸ ਹੋਲੇ ਵਿਚ ਵੀ ਬਹੁਤ ਰੌਣਕਾਂ ਸਨ ।

# ਹੋਲੇ ਦੀ ਸਮਾਪਤੀ

ਅਜ ਹੋਲੇ ਦੀ ਸਮਾਪਤੀ ਦੇ ਦਿਨ ਰਾਗੀ ਸਿੰਘਾਂ ਨੇ ਆਸਾ ਦੀ ਵਾਰ ਲਾਈ । ਸਤਿਗੁਰੂ ਰਾਮ ਸਿੰਘ ਜੀ ਆਸਣ ਉਪਰ ਬਿਰਾਜਮਾਨ ਸਨ । ਦਰਸ਼ਨ ਅਭਿਲਾਖੀ ਸਾਧ ਸੰਗਤ ਦਰਸ਼ਨ ਕਰ ਅਣੰਦ ਮਾਨ ਰਹੀ ਹੈ । ਆਸਾ ਦੀ ਵਾਰ ਦੀ ਸਮਾਪਤੀ ਹੋਈ, ਪਾਠਾਂ ਦੇ ਭੋਗ ਪੈ ਗਏ । ਸਤਿਗੁਰੂ ਰਾਮ ਸਿੰਘ ਜੀ ਨੇ ਅਪਨੇ ਉਪਦੇਸ਼ ਵਿਚ ਆਈ ਸਾਧ ਸੰਗਤ ਦਾ ਧੰਨਵਾਦ ਕੀਤਾ ਅਤੇ ਗੁਰੂ ਨਾਨਕ ਦੇਵ ਤੋਂ ਚਲੀ ਆਈ ਮਰਯਾਦਾ ਦਾ ਉਪਦੇਸ਼ ਦਿਤਾ । ਸਭ ਨੂੰ ਰਲ ਮਿਲ ਬੈਠਣ ਦਾ ਆਦੇਸ਼ ਦਿਤਾ । ਸਾਰੀ ਸਾਧ ਸੰਗਤ ਨੂੰ ਖੁਸ਼ੀਆਂ ਬਖਸ਼ੀਆਂ ।

ਸਰਦਾਰ ਹੀਰਾ ਸਿੰਘ ਨੇ ਇਕ ਸੁੰਦਰ ਘੋੜਾ, ਇਕ ਸੁੰਦਰ ਕੀਮਤੀ ਚੋਗਾ ਅਤੇ ਬੇਅੰਤ ਮਾਇਆ ਭੇਟਾ ਧਰਕੇ ਚਰਨੀ ਸੀਸ ਨਿਵਾਇਆ ਅਤੇ ਖਿਮਾਂ ਮੰਗੀ । ਬੇਨਤੀ ਕੀਤੀ ਸੱਚੇ ਪਾਤਿਸ਼ਾਹ ਸਤਿਗੁਰੂ ਜੀ ਕਿਰਪਾ ਕਰੋ ਕਿ ਬਖਸ਼ਿਸ ਕਰੋ । ਜੋ ਆਪ ਜੀ ਦੇ ਚਰਨੀ ਜੋੜਾ ਹੈ ਉਹ ਬਖਸ਼ੋ, ਆਪ ਜੀ ਦੇ ਜੋੜੇ ਦੀ ਸੇਵਾ ਕਰਾਂਗਾ । ਸਤਿਗੁਰੂ ਰਾਮ ਸਿੰਘ ਜੀ ਨੇ ਉਹ ਜੋੜਾ ਸਰਦਾਰ ਹੀਰਾ ਸਿੰਘ ਨੂੰ ਬਖਸ਼ ਦਿਤਾ । ਨਾਲ ਹੀ ਸਤਿਗੁਰੂ ਰਾਮ ਸਿੰਘ ਜੀ ਨੇ ਸਰਦਾਰ ਹੀਰਾ ਸਿੰਘ ਨੂੰ ਆਖਿਆ ਸਰਦਾਰ ਜੀ ਸਾਡੀ ਇਕ ਅਮਾਨਤ ਤੁਹਾਡੇ ਪਾਸ ਹੈ । ਸਰਦਾਰ ਹੀਰਾ ਸਿੰਘ ਨੇ ਹੈਰਾਨ ਹੋ ਕੇ ਬੇਨਤੀ ਕੀਤੀ ਕਿ ਕਿਸ ਤਰਾਂ ਦੀ ਅਮਾਨਤ ਹੈ । ਸਤਿਗੁਰੂ ਰਾਮ ਸਿੰਘ ਜੀ ਨੇ ਉਸ ਨੂੰ ਦਰਸਾਇਆ ਕਿ ਦਸਮੇਂ ਰੂਪ ਵਿਚ ਗੁਰੂ ਗੋਬਿੰਦ ਸਿੰਘ ਜੀ ਦੇ ਰੂਪ ਵਿਚ ਆਪ ਜੀ ਦੇ ਦਾਦਾ ਜੀ ਨੂੰ ਇਕ ਪੁਸਤਕ ਦੇ ਗਏ ਸੀ, ਉਹ ਤੁਹਾਡੇ ਘਰ ਪਈ ਹੈ । ਇਹ ਹੁਕਮ

ਸੁਣ ਕੇ ਹੀਰਾ ਸਿੰਘ ਮਸਤਾਨਾ ਹੋ ਗਿਆ - ਹੇ ਗੁਰੂ ਗੋਬਿੰਦ ਸਿੰਘ ਆਪ ਹੀ ਸਤਿਗੁਰੂ ਰਾਮ ਸਿੰਘ ਜੀ। ਕਿਤਨਾਂ ਚਿਰ ਮਸਤਾਨੀ ਹਾਲਤ ਵਿਚ ਰਿਹਾ। ਸਤਿਗੁਰੂ ਜੀ ਨੇ ਕੰਢ ਤੇ ਥਾਪੀ ਦਿਤੀ ਅਤੇ ਕਿਹਾ - ਉਠੋ ਸਾਡੀ ਅਮਾਨਤ ਸਾਨੂੰ ਵਾਪਸ ਕਰ ਦੇਵੋ। ਸਰਦਾਰ ਹੀਰਾ ਸਿੰਘ ਸੰਗਤ ਵਿਚੋਂ ਉਠ ਕੇ ਘਰ ਜਾਕੇ ਸੌ ਸਾਖੀ ਜੋ ਸੁੰਦਰ ਰਮਾਲੇ ਵਿਚ ਕਜ ਕੇ ਰਖੀ ਸੀ, ਲਿਆ ਕੇ ਹਾਜਰ ਕੀਤੀ। ਇਸ ਸੌ ਸਾਖੀ ਵਿਚ ਗੁਰੂ ਗੋਬਿੰਦ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਭਵਿਖ ਵਾਕ ਲਿਖੇ ਹਨ। ਉਨਾਂ ਵਿਚੋਂ ਕੁਝ ਇਸ ਤਰਾਂ ਹਨ

**ਰਿਲਪੁਰ ਬੀਚ ਬਾਢੀ ਸੁਤ ਹੋਈ**
**ਬਲੂਆ ਰਾਜ ਕਰੇਗਾ ਸੋਈ।**
**ਬਾਢੀ ਸੁਤ ਕਹੀਐ ਜੋਈ**
**ਮਮਕਲਾ ਤੇ ਪ੍ਰਗਟ ਹੋਈ।**
**ਰਾਮ ਸਿੰਘ ਉਠ ਨੀਚਨ ਕਰੇ**
**ਅਵਨੀ ਇਕ ਰਸੌਂਦੀ ਕਰੇ।**
**ਤਿਸ ਹਹਿ ਰਾਮ ਸਿੰਘ ਮਮਸਾਰਾ**
**ਦੇਸ ਮਾਲਵੇ ਮਹਿ ਅਵਤਾਰਾ।**
**ਰਾਮ ਸਿੰਘ ਹੋਇ ਮੇਰੋ ਨਾਮਾ**
**ਬਾਢੀ ਸੁਤ ਭੈਣੀ ਕੋ ਧਾਮਾ।**

ਸਤਿਗੁਰੂ ਰਾਮ ਸਿੰਘ ਜੀ ਨੇ ਸਭ ਨੂੰ ਹੁਕਮ ਕੀਤਾ - ਨਾਮ ਜਪੋ, ਮਰਯਾਦਾ ਵਿਚ ਰਹੋ। ਸੰਤ ਰਤਨ ਸਿੰਘ ਜੀ ਨੂੰ ਇਸ ਕੰਮ ਵਾਸਤੇ ਜਥੇਦਾਰ ਥਾਪਿਆ ਗਿਆ। ਸਤਿਗੁਰੂ ਰਾਮ ਸਿੰਘ ਜੀ ਸਭ ਨੂੰ ਖੁਸ਼ਿਆਂ

ਬਖਸ਼ਦੇ ਹੋਏ ਮਾਨਾਂਵਾਲੇ ਤੋਂ ਸੰਗਤਾਂ ਨੂੰ ਤਾਰਦੇ ਹੋਏ ਵਾਪਸ ਭੈਣੀ ਸਾਹਿਬ ਆ ਅਰਾਮ ਕੀਤਾ । ਭੈਣੀ ਸਾਹਿਬ ਦੀਆਂ ਸੰਗਤਾਂ ਦਰਸ਼ਨ ਕਰਕੇ ਨਿਹਾਲ ਹੋ ਗਈਆਂ ।

## ਸੰਤਾਂ ਦਾ ਦੀਵਾਨ ਮਾਨਾਂਵਾਲੇ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੋਲਾ ਸੰਪੂਰਨ ਕਰਕੇ ਮਾਨਾਂਵਾਲੇ ਤੋਂ ਤੁਰ ਗਏ । ਪਿਛੋਂ ਸੰਗਤਾਂ ਵੀਚਾਰ ਕੀਤੀ ਹੁਣ ਸੰਤਾਂ ਨੂੰ ਬੇਨਤੀ ਕਰੋ ਕਿ ਸ਼ਾਮ ਦਾ ਦੀਵਾਨ ਲਾਉਣ । ਇਹੋ ਗਲ ਸਰਦਾਰ ਹੀਰਾ ਸਿੰਘ ਨੇ ਆਖੀ, ਪਿੰਡ ਦੇ ਹੁਰ ਸਰਦਾਰਾਂ ਵੀ ਆਖਿਆ । ਪਿੰਡ ਦੇ ਚੋਧਰੀ ਨੇ ਵੀ ਆਕੇ ਸੰਤਾਂ ਨੂੰ ਬੇਨਤੀ ਕੀਤੀ ਕਿ ਅਜ ਤੁਸੀਂ ਨ ਜਾਉ । ਪੰਡਾਲ ਉਸੇ ਤਰਾਂ ਹੀ ਹੈ, ਸ਼ਾਮ ਦਾ ਦੀਵਾਨ ਲਾਇਓ । ਸਤਿਗੁਰੂ ਰਾਮ ਸਿੰਘ ਜੀ ਦਾ ਵੀ ਤੁਸਾਂ ਨੂੰ ਹੁਕਮ ਹੈ । ਸੰਤ ਜੀ ਕੁਝ ਮਸਤਾਨੀ ਦਸ਼ਾ ਵਿਚ ਸਨ, ਅਖਾਂ ਵਿਚ ਅਥਰੂ ਸਨ, ਕਿਉਂਕਿ ਸਤਿਗੁਰੂ ਜੀ ਦਾ ਵਿਛੋੜਾ ਸਹਿਆ ਨਹੀ ਗਿਆ । ਸੰਤ ਜੀ ਨੇ ਸੰਗਤਾਂ ਨੂੰ ਕਹਿ ਦਿਤਾ ਕਿ ਸਾਧ ਸੰਗਤ ਜੀ ਜਿਸ ਨੇ ਆਪੋ ਆਪਨੇ ਘਰਾਂ ਨੂੰ ਜਾਣਾ ਹੈ ਉਹ ਜਾ ਸਕਦੇ ਹਨ, ਜਿਸ ਨੇ ਸ਼ਾਮ ਦਾ ਦੀਵਾਨ ਸੁਨਣਾ ਹੈ, ਉਹ ਰਹਿ ਪਵੇ ।

ਸ਼ਾਮ ਦਾ ਦੀਵਾਨ ਉਸੇ ਪੰਡਾਲ ਵਿਚ ਲਗਾ, ਜਿਥੇ ਰਾਗੀ ਦੀਵਾਨ ਲਾਉਂਦੇ ਸਨ । ਸਾਧ ਸੰਗਤ ਬੜੇ ਸਤਿਕਾਰ ਨਾਲ ਸਤਿਗੁਰ ਜੀ ਦੇ ਸੰਗਾਸਣ ਨੂੰ ਮਥਾ ਟੇਕ ਕੇ ਬੈਠਦੀ ਜਾ ਰਹੀ ਹੈ । ਸੰਤ ਜੀ ਦੀਵਾਨ ਦਾ ਦੀਵਾਨ ਸ਼ੁਰੂ ਹੋਇਆ । ਸੰਤ ਜੀ ਉਠੇ ਤੇ ਬੋਲੇ ਸਭ ਮਾਈ ਭਾਈ ਗੱਜ

ਕੇ ਆਖੋ ਧੰਨ ਸਤਿਗੁਰੂ ਰਾਮ ਸਿੰਘ ਜੀ । ਸਾਧ ਸੰਗਤ ਜੀ ਤਿੰਨ ਦਿਨ ਤੋਂ ਸਤਿਗੁਰੂ ਜੀ ਇਸ ਨਗਰ ਵਿਚ ਦਰਸ਼ਨ ਦੇ ਕੇ ਅਜ ਸਾਨੂੰ ਵਜੋਗੀਆਂ ਦੇ ਰੂਪ ਵਿਚ ਛਡਕੇ ਵਾਪਸ ਚਲੇ ਗਏ ਨੇ । ਜੋ ਸਤਿਗੁਰੂ ਜੀ ਸਾਨੂੰ ਹੁਕਮ ਕਰਦੇ ਹਨ, ਸਾਨੂੰ ਕਦੇ ਵੀ ਭੁਲਨੇ ਨਹੀ ਚਾਹੀਦੇ । ਗੁਰ ਸਿਖੋ ਸਭ ਤੋਂ ਪਹਿਲਾਂ ਸਤਿਗੁਰੂ ਜੀ ਦੇ ਹੁਕਮ ਨੂੰ ਯਾਦ ਕਰਕੇ ਮੈਂ ਬੇਨਤੀ ਕਰਦਾ ਹਾਂ ਕਿ ਗੁਰੂ ਵਾਲੇ ਬਣੋ । ਸੰਗਤ ਅਤੇ ਵਡੇ ਸਰਦਾਰਾਂ ਨੂੰ ਵੀ ਮੈਂ ਬੇਨਤੀ ਕਰਦਾ ਹਾਂ ਕਿ ਮਾਸ ਸ਼ਰਾਬ ਚੋਰੀ ਠਗੀ ਚੁਗਲੀ ਨਹੀ ਕਰਨੀ । ਸਾਧ ਸੰਗਤ ਜੀ ਮਾਸ ਬਾਰੇ ਪਹਿਲਾਂ ਹੀ ਗੁਰੂ ਪੰਚਮ ਪਾਤਿਸ਼ਾਹ ਨੇ ਲਿਖ ਦਿਤਾ ਹੈ

**ਜੇ ਰਤ ਲਗੇ ਕਪੜੇ ਜਾਮਾ ਹੋਇ ਪਲੀਤ**
**ਜੋ ਰੱਤ ਪੀਵੈ ਮਾਣਸਾ ਤਿਨ ਕਿਓ ਨਿਰਮਲ ਚੀਤ ।।**

ਗੁਰੂ ਨਾਨਕ ਦੇਵ ਜੀ ਦਾ ਫੁਰਮਾਨ ਹੈ

**ਹੱਕ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ ।**
**ਗੁਰ ਪੀਰ ਹਾਮਾ ਤਾ ਭਰੇ ਜਾ ਮੁਰਦਾਰ ਨਾ ਖਾਇ ।।**

ਗੁਰੂ ਜੀ ਨੇ ਕਿਸੇ ਨੂੰ ਮਾਸ ਖਾਣ ਦਾ ਹੁਕਮ ਨਹੀ ਦਿਤਾ । ਨਾਹੀ ਕਿਸੇ ਨੂੰ ਮਾਸ ਖਾਣ ਦੀ ਖੁਲ ਹੀ ਹੈ । ਮਾਸ ਕਿਸੇ ਵੀ ਕਿਸਮ ਦਾ, ਕਿਸੇ ਵੀ ਜੀਵ ਦਾ - ਝੜਕਾ ਜਾਂ ਹਲਾਲ, ਇਕ ਵਾਰੀ ਵੱਡ ਦੇਵੋ ਜਾਂ ਹੌਲੀ ਹੌਲੀ ਛੁਰੀ ਫੇਰ ਕੇ ਮਾਰੋ । ਨਿਰਜੀਵ ਤੇ ਬਿਨਾ ਸੁਵਾਸਾਂ ਤੋ ਹੋ ਗਿਆ ਮੁਰਦਾ ਬਣ ਗਿਆ । ਖਿਮਾਂ ਕਰਨੀ ਪਿੰਡ ਵਿਚ ਕੋਈ ਮਰ ਗਿਆ ਹੋਵੇ,

ਉਸ ਨੂੰ ਜਾਂ ਤਾਂ ਟੋਆ ਪੁਟ ਕੇ ਦੱਬ ਦੇਦੇ' ਹਾਂ ਜਾਂ ਉਸ ਦਾ ਸੰਸਕਾਰ ਕਰ ਦੇਦੇ' ਹਾਂ । ਪਰ ਇਸ ਮਰੇ ਹੋਏ ਜੀਵ ਨੂੰ ਬੜੇ ਖੁਸ਼ ਹੋਕੇ ਖਾਂਦੇ ਹੋ । ਸ਼ਰਾਬ ਇਸ ਫਸਾਦ ਦੀ ਜੜ ਨੂੰ ਕਈ ਬੰਦੇ ਬੜੇ ਖੁਸ਼ ਹੋ ਕੇ ਪੀ'ਦੇ ਹਨ । ਘਰਾਂ ਦੇ ਘਰ ਇਸ ਸ਼ਰਾਬ ਨੇ ਉਜਾੜ ਦਿਤੇ ਹਨ । ਸਿਖੋ ਇਨਾਂ ਭੈੜੀਆਂ ਆਦਤਾਂ ਤੋ' ਬਚੋ । ਮਾਸ ਸ਼ਰਾਬ ਨਾ ਵਰਤੋ, ਪਰਣ ਕਰੋ ਕਿ

**ਪਿਛਲੇ ਔਗਣ ਬਖਸ ਲੇ ਆਗੇ ਮਾਰਗ ਪਾਵੋ**

ਸਾਧ ਸੰਗਤ ਜੀ ਤੁਸੀ ਵੇਖਿਆ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਹਜੂਰੀ ਵਿਚ ਕਿਨੇ ਅਨੰਦ ਕਾਰਜ ਹੋਏ ਹਨ । ਆਮ ਦੀਵਾਨਾਂ ਵਿਚ ਬਹੁਤ ਸਾਧੇ ਤਰੀਕੇ ਨਾਲ ਅਨੰਦ ਕਾਰਜ ਕਰਵਾਏ ਜਾਂਦੇ ਹਨ । ਨਾ ਜੰਞ, ਨ ਮੇਲ, ਨ ਕੋਈ ਦਾਜ, ਨ ਵਾਜਾ, ਨ ਆਤਸ਼ਬਾਜੀ, ਨ ਗਹਿਣਾ, ਨ ਕੋਈ ਰੀਤੀ ਰਿਵਾਜ । ਲੜਕੀ ਆਪਣੇ ਸਹੁਰੇ ਪਿੰਡ ਗਈ । ਕੋਈ ਫਿਜੂਲ ਖਰਚਾ ਨਹੀ । ਸਾਧ ਸੰਗਤ ਜੀ, ਸਤਿਗੁਰੂ ਰਾਮ ਸਿੰਘ ਜੀ ਨੇ ਗੁਰੂ ਗੋਬਿੰਦ ਸਿੰਘ ਜੀ ਦੀ ਸਾਜੀ ਹੋਈ ਸਿਖੀ ਨੂੰ ਮੁੜ ਦੁਬਾਰਾ ਨਾਮ ਦੇ ਛਿਟੇ ਮਾਰ ਕੇ ਹਰਿਆ ਭਰਿਆ ਕੀਤਾ ਹੈ । ਜੋ ਸਿਖ ਸਿਖੀ ਨੂੰ ਛਡ ਗਏ ਸਨ, ਦਾੜੀਆਂ ਕੇਸਾਂ ਕਤਲ ਕਰਵਾ ਚੁਕੇ ਸੀ, ਮੁੜ ਉਨਾਂ ਨੂੰ ਅੰਮ੍ਰਿਤ ਛਕਾਕੇ ਸਿੰਘ ਸਜਾਇਆ ।

ਇਹ ਵਾਰਤਾ ਸੰਮਤ ੧੯੨੨-੨੩ ਬਿਕਰਮੀ ਦੀ ਹੈ । ਏਸੇ ਕੌਤਕ ਵੇਖਕੇ ਨਿਰਮਲੇ ਸਾਧੂ ਗਿਆਨੀ ਗਿਆਨ ਸਿੰਘ ਜੀ ਵੀ ਪੁਕਾਰ ਉਠੇ । ਅਪਨੀ ਅਖੀ ਸਭ ਕੁਛ ਵੇਖਕੇ ਉਨਾਂ ਨੇ ਅਪਨੇ ਗ੍ਰੰਥ ਪੰਥ ਪ੍ਰਕਾਸ਼ ਵਿਚ ਲਿਖਿਆ ।

**ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,**
**ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ ।**
**ਔਰ ਇਲਹਾਮ ਕਰਤਾਰ ਕਈ ਬਾਰ ਦਯੋ,**
**ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ ।**
**ਐਪੇ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,**
**ਮੇਰੋ ਅਵਤਾਰ-ਅੰਸ ਰਾਮ ਸਿੰਘ ਹੈ ਭਰੇ ।**
**ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ,**
**ਨਿਜ ਸ਼ਕਤਿ ਰਖਾਈ, ਗੁਰੁ ਵਾਕ ਦ੍ਰਿਢ ਥੇ ਧਰੇ ।**

ਸਾਧ ਸੰਗਤ ਜੀ, ਸਤਿਗੁਰੂ ਰਾਮ ਸਿੰਘ ਜੀ ਜਿਸ ਵੇਲੇ ਸਤਿਗੁਰੂ ਬਾਲਕ ਸਿੰਘ ਗਿਯਾਰਵੇਂ ਗੁਰੂ ਨੂੰ ਜੋ ਹਜਰੋ ਸਾਹਿਬ ਦਰਸਨ ਕਰਨ ਗਏ । ਸਤਿਗੁਰੂ ਬਾਲਕ ਸਿੰਘ ਜੀ ਨੇ ਅਪਨੇ ਆਸਣ ਤੋਂ ਉਠ ਕੇ ਬਚਨ ਕੀਤਾ - ਆਓ ਠਾਕੁਰ ਜੀ, ਧੰਨ ਭਾਗ ਜੋ ਆਪ ਆਣਕੇ ਦਰਸ਼ਨ ਦਿਤੇ ਹਨ । ਆਪਨੀ ਅਮਾਨਤ ਸਾਂਭੋ ਜੋ ਦਸਮੇਂ ਜਾਮੇ ਵਿਚ ਹੁਕਮ ਕੀਤਾ ਸੀ ਕਿ ਅਸੀਂ ਆਪਣੇ ਆਪ ਆਕੇ ਬਾਰਵੇਂ ਜਾਂਮੇ ਵਿਚ ਵਾਪਸ ਲਵਾਂਗੇ । ਸੋ ਗੁਰਯਾਈ ਵਾਲੀ ਸਾਰੀ ਰਸਮ ਪੂਰੀ ਕੀਤੀ । ਪੰਜ ਪੈਸੇ ਨਾਲੀਅਰ ਧਰ ਕੇ ਮਥਾ ਟੇਕਿਓ ਅਤੇ ਗੁਰ ਮੰਤਰ ਵੀ ਦੇ ਦਿਤਾ । ਗਿਆਨੀ ਗਿਆਨ ਸਿੰਘ ਜੀ ਨੇ ਇਸ ਕਥਾ ਨੂੰ ਇਸ ਤਰਾਂ ਬਿਆਨ ਕੀਤਾ ।

**ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,**
**ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ ।**
**ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ,**

**ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ ।**
**ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ,**
**ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ ।**
**ਬਾਲਕ ਹੀ ਪਨ ਸੈਂ ਥੇ ਈਸ਼੍ਰ ਕੋ ਮਨ ਸੈਂ ਥੇ,**
**ਧਯਾਵਤੇ ਸ ਗਨ ਸੈਂ ਥੇ ਜਨੋ ਕੋ ਸੁਧਾਰ ਕੈ ।**

ਇਥੇ ਹੀ ਬਸ ਨਹੀ, ਅਗੇ ਹੋਰ ਸੁਣੋ

**ਪਾਇ ਏਹ ਹੁਕਮ ਪ੍ਰਮੇਸ ਕਾ ਬਿਸੇਸ ਫਿਰ,**
**ਰਾਮ ਮਿਰਗੇਸ ਉਪਦੇਸ ਦੈਨ ਲਾਗਿਓ ।**
**ਹੁੱਕੇ ਛੁਡਵਾਏ ਰਖਵਾਏ ਕੇਸ ਮੋਨਯੋਂ ਕੇ ,**
**ਸੁਧਾ ਛਕਿ ਥਾਏ ਸਿੱਖ ਭਾਗ ਜਿਨੈ ਜਾਗਿਓ ।**
**ਫੈਲਯੋ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾਰੀ,**
**ਸਿੰਘ ਪੰਥ ਬਿਰਧਾਇਓ ਨਾਮ ਰਸ ਪਾਗਿਓ ।**
**ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਜਾਰੀ,**
**ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ ।**

ਯਾਦ ਰਹੇ ਕਿ ਇਹ ਕਬਿਤ ਗਿਆਨੀ ਗਿਆਨ ਸਿੰਘ ਜੀ ਨਿਰਮਲੇ ਸਾਧੂ ਅਪਨੇ ਅੱਖੀ ਵੇਖੇ ਹਾਲ ਅਤੇ ਕੌਤਕ ਲਿਖੇ ਹਨ, ਇਹ ਕੁਛ ਹੀ ਹਨ

**ਸੰਮਤ ਪਚਾਸੀਏ ਮੈਂ ਹਜਰੋ ਗਰਾਮ ਮਾਂਹਿ,**
**ਭਾਈ ਤਾਂਹਿ ਕੇ ਦੁਕਾਨ ਆਇ ਤਹਾਂ ਜੌ ਕਈ ।।**

ਯਾਂਹਿ ਹੇਤ ਬਾਲਕ ਮ੍ਰਿਗੇਸ ਭੀ ਬਿਸੇਸ ਤਹਾਂ,
ਆਇ ਕੈ ਨਿਵਾਸ ਕੀਨ ਕ੍ਰਿਤ ਕਰਿ ਕੈ ਖਈ ।।
ਤਾਂਹਿ ਕੇ ਪ੍ਰਤਾਪ ਕਰਿ ਹਜਰੋ ਅਮਾਪ ਵਰ,
ਭਯੋ ਸਮ ਔਧ ਤਰ ਮੋਦਤਾ ਬਿਲੈ ਗਈ ।।
ਭਏ ਲੋਗ ਬਡਭਾਗੀ ਭਗਤੀ ਮੈਂ ਮਤਿ ਪਾਗੀ,
ਸੰਤ ਸੰਗ ਮਾਂਹਿ ਜਾਗੀ ਸੰਤ ਸੇਵ ਹੂੰ ਠਈ ।।

ਬਾਲਕ ਮ੍ਰਿਗੇਸ ਤੈ ਵਿਸੇਸ ਉਪਦੇਸ ਨਾਮ,
ਯਦੀ ਨਰ ਨਾਰੀ ਲੈ ਅਪਾਰੀ ਭਵ ਤੈ ਤਰੇ ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ,
ਨਾਮ ਦੈ ਉਧਾਰ ਕਰਿ ਜੀਵਨ ਕਾ ਤੂੰ ਖਰੇ ।
ਐਪੇ ਗੁਰ ਦਸਮ ਦਰਸ ਦੈ ਜੋ ਕਹਯੋ ਤਾਂਹਿ,
ਮੇਰੋ ਅਵਤਾਰ-ਅੰਸ ਰਾਮ ਸਿੰਘ ਹੈ ਭਰੇ ।
ਯਾਂਹਿ ਹੇਤ ਤਾਂਹਿ, ਨਾਂਹਿ ਔਰ ਕਾਂਹਿ ਮਾਂਹਿ,
ਨਿਜ ਸ਼ਕਤਿ ਰਖਾਈ, ਗੁਰੁ ਵਾਕ ਦ੍ਰਿਢ ਥੇ ਧਰੇ ।

ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈਂ,
ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ ।
ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ-ਰਾਮ ਕਲਮਲੈਂ ਟਾਰ ਕੈ ।
ਜਾਤਿ ਤਰਖਾਨ ਜੱਸੇ ਨਾਮ ਕੇ ਅਵੱਸੇ ਘਰਿ,
ਸੱਦਾਂ ਮਾਤ ਸੈਂ ਪ੍ਰਕਾਸ਼ੇ ਨਾਮ ਪਰਚਾਰ ਕੈ ।
ਬਾਲਕ ਹੀ ਪਨ ਸੈਂ ਥੇ ਈਸ਼੍ਵਰ ਕੋ ਮਨ ਸੈਂ ਥੇ,

**ਧਯਾਵਤੇ ਸ ਗਨ ਮੈਂ ਥੇ ਜਨੋ ਕੋ ਸੁਧਾਰ ਕੈ ।**

**ਦੇਸਨ ਮੈਂ ਧੂੰਮ ਮਾਚੀ ਸਾਚੀ ਇਮ ਤਾਂਹਿ ਤਬਿ,**
**ਆਂਵੈਂ ਲੋਗ ਸਿੱਖ ਥਾਵੈਂ ਅਜ਼ਮਾਵੈਂ ਤੈਸ ਹੀ ।**
**ਮਾਲਵੇ ਦੁਆਬੇ ਮਾਝੇ ਪੋਠੋਹਾਰ ਤੈ ਅਪਾਰ,**
**ਥੀਏ ਸਿੱਖ ਬੇਸ਼ੁਮਾਰ ਤੀਨ ਲਾਖ ਐਸ ਹੀ ।**
**ਸੂਬੇ ਕੀਨੇ ਬਾਈ ਤਿਨ ਅਕਬਰ ਸ਼ਾਹਿ ਨਿਆਈਂ,**
**ਉਨ ਕੀ ਜੁਬਾਨ ਮੈਂ ਤਸੀਰ ਥਾਈ ਵੈਸ ਹੀ ।**
**ਨਰ ਨਾਰਿ ਸ਼ਬਦ ਅਪਾਰ ਪਢੈਂ ਗੁਰੂ ਕੇਰ,**
**ਢੋਲਕੀ ਬਜਾਇ ਬਾਂਧਿ ਜੋਟੀਆਂ ਅਛੈ ਸਹੀ ।**

**ਹਮਨ ਕਰੈਹੈਂ ਭੋਗ ਗ੍ਰੰਥ ਜੀ ਕੇ ਪੈਹੈਂ ਬਹੁ,**
**ਸੰਗਤੋਂ ਕੇ ਕੱਠ ਥੈਹੈ ਰੈਹੈ ਰਚਨਾ ਲਗੀ ।**
**ਇਸ਼ਨਾਨ ਕਰਿ ਹੈਂ ਸਕੇਸ ਵੇਸ ਰਾਤ ਹੀ ਤੈ,**
**ਵਾਹਿਗੁਰੂ ਨਾਮ ਮਾਂਹਿ ਰਾਖੈਂ ਰਸਨਾ ਪਗੀ ।**
**ਰਾਖ ਹੈਂ ਪੁਸ਼ਾਕ ਪਾਕ ਸ਼ੁਕਲ ਊਰਣ ਮਾਲ,**
**ਕੱਛ ਕੜਾ ਕ੍ਰਦ ਮਰਦ ਨਾਰਿ ਸਭ ਜੇਤਗੀ ।**
**ਬਿਨਾ ਨਾਮਧਾਰੀ, ਅੰਨ ਜਲ ਰੋਟੀ ਬੇਟੀ ਵਾਰੀ,**
**ਸਾਂਝ ਰਾਖ ਹੈਂ ਨਾ ਕਾਹੂੰ ਸੰਗ ਜਗ ਮੈਂ ਸਗੀ ।**

ਇਨਾਂ ਕਬਿਤਾਂ ਨੂੰ ਧਿਆਨ ਨਾਲ ਪੜ ਕੇ ਵੀਚਾਰੇ ਜਾਣ ਤਾਂ ਕੋਈ ਮੁਸ਼ਕਲ ਨਹੀ ਹਨ । ਗੁਰੂ ਗੋਬਿੰਦ ਸਿੰਘ ਜੀ ਨੇ ਭਵਿਖ ਵਾਕ ਲਿਖੇ ਹਨ ਉਹ ਹਨ ।

**ਕਲਿਜੁਗ ਵਿਚ ਸਤਿਜੁਗ ਵਰਤਾਊਂ**
**ਤਬੀ ਬਰਵਾਂ ਬਪ ਕਹਾਊਂ**
**ਰਾਮ ਸਿੰਘ ਮੇਰੋ ਹੋਇ ਨਾਮਾਂ**
**ਬਾਢੀ ਸੁਤ ਭੈਣੀ ਕੋ ਧਾਮਾ**
**ਕਲਜੁਗ ਤੇ ਸਤਿਗੁਗ ਕਰ ਠਾਨੋ**
**ਤਬਹੀ ਬਰਵਾਂ ਬਪ ਪਹਿਚਾਨੋ ।**
**ਰਾਮ ਸਿੰਘ ਹੋਇ ਮਮ ਸਾਰਾ**
**ਦੇਸ ਮਾਲਵੇ ਮੈਂ ਅਵਤਾਰਾ ।**

ਸੋ ਸਾਧ ਸੰਗਤ ਜੀ ਆਉ ਗੁਰੂ ਨਾਨਕ ਦੇਵ ਜੀ, ਗੁਰੂ ਗੋਬਿੰਦ ਸਿੰਘ ਜੀ ਅਤੇ ਸਤਿਗੁਰੂ ਰਾਮ ਸਿੰਘ ਜੀ ਦੀ ਮਰਯਾਦਾ ਅਤੇ ਹੁਕਮਾਂ ਤੇ ਚਲ ਕੇ ਅਪਨਾ ਜੀਵਨ ਸਫਲਾ ਕਰੀਏ ।

